# PUNJAB VIDHAN SABHA

**DEBATES**

*Monday,the 25th March, 2013*

*Vol. IV No. 10*

*OFFICIAL REPORT*

CONTENTS


| | Page |
|---|---|
| Starred Questions and Answers | (10) 1 |
| Unstarred Questions and Answers | (10) 13 |
| Calling Attention Notice Under Rule 66 | (10) 27 |
| Matters raised during Zero Hour | (10) 30 |
| Motion under Rule 16 | (10) 31 |
| Papers Laid on the Table of the House | (10) 31 |
| Presentation of Reports of the Committees | (10) 32 |
| Resumption of General Discussion on the Budget Estimates for the Year 2013-14 | (10) 34 |


**Punjab Vidhan Sabha Secretariat, Chandigarh**

**Price : Rs. ...................**

| | | |
|---|---|---|
| Financial Business | | (10) 63 |
| i) | Discussion and Voting on Demands for Grants Relating to the Budget Estimates for the Year 2013-14 | (10) 63 |
| ii) | The Punjab Appropriation (No. 2) Bill, 2013 | (10) 75 |
| Motion Reg. Constitution of Elected Committees for the Year 2013-14 | | (10) 76 |
| Legislative Business- | | (10) 79 |
| (1) | The Punjab Motor Vehicles Taxation (Amendment) Bill, 2013 | (10) 79 |
| (2) | The Punjab State Cancer and Drug Addiction Treatment Infrastructure Fund Bill, 2013 | (10) 81 |
| (3) | The Punjab Municipal Corporation (Amendment) Bill, 2013 | (10) 91 |
| (4) | The Punjab Community Participation in Municipalities Bill, 2013 | (10) 93 |
| (5) | The Punjab Rent (Amendment) Bill, 2013 | (10) 97 |
| Ruling by the Chair | | (10) 100 |
| Legislative Business (*Resumption*) | | (10) 101 |
| (6) | The Punjab State Election Commission (Amendment) Bill, 2013 | (10) 101 |
| (7) | The Punjab Excise (Amendment) Bill, 2013 | (10) 103 |
| (8) | The Punjab Value Added Tax (Amendment) Bill, 2013 | (10) 106 |
| (9) | The Punjab Ancient, Historical Monuments, Archaeological Sites and Cultural Heritage Maintenance Board Bill, 2013 | (10) 108 |
| (10) | The Punjab Contract Farming Bill, 2013 | (10) 110 |
| (11) | The Punjab Co-operative Societies (Amendment) Bill, 2013 | (10) 113 |
| (12) | The Prisons (Punjab Amendment) Bill, 2013 | (10) 116 |
| (13) | The Punjab Educational Institutions (Prohibition of Ragging) Bill, 2013 | (10) 119 |
| (14) | The Punjab Law (Special Provisions) Bill, 2013 | (10) 124 |
| (15) | The Punjab Lokpal (Amendment ) Bill, 2013 | (10) 130 |
| (16) | The Punjab Lokpal (Second Amendment) Bill, 2013 | (10) 131 |
| | Appendix | (i) - (x) |

## ਪੰਜਾਬ ਸਰਕਾਰ ਦੇ ਮੰਤਰੀ ਮੰਡਲ ਦੀ ਸੂਚੀ

| ਲੜੀ ਨੰ: | ਨਾਂ | ਵਿਭਾਗ |
|---|---|---|
| 1. | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਪ੍ਰਸੋਨਲ, ਨਿਆਂ, ਬਿਜਲੀ, ਖੇਤੀਬਾੜੀ, ਵਿਜੀਲੈਂਸ, ਸਾਇੰਸ ਤਕਨਾਲੋਜੀ, ਵਾਤਾਵਰਨ, ਸਹਿਕਾਰਤਾ, ਆਮ ਪ੍ਰਸ਼ਾਸਨ, ਰੁਜ਼ਗਾਰ ਵਸੀਲੇ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ |
| 2. | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ, ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼, ਸ਼ਹਿਰੀ ਹਵਾਬਾਜ਼ੀ |
| 3. | ਸ਼੍ਰੀ ਚੂਨੀ ਲਾਲ ਭਗਤ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 4. | ਸਰਦਾਰ ਸਰਵਨ ਸਿੰਘ ਫਿਲੌਰ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 5. | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਖਪਤਕਾਰ ਮਾਮਲੇ, ਸੂਚਨਾ ਤਕਨਾਲੋਜੀ ਮੰਤਰੀ |
| 6. | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 7. | ਸ਼੍ਰੀ ਮਦਨ ਮੋਹਨ ਮਿੱਤਲ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ |
| 8. | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |

| ਲੜੀ ਨੰ: | ਨਾਂ | ਵਿਭਾਗ |
|---|---|---|
| 9. | ਸਰਦਾਰ ਜਨਮੇਜਾ ਸਿੰਘ ਸੇਖੋਂ | ਸਿੰਚਾਈ |
| 1●. | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 11. | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਪ੍ਰਵਾਸੀ ਭਾਰਤੀ ਮਾਮਲੇ ਮੰਤਰੀ |
| 12. | ਸਰਦਾਰ ਸਿਕੰਦਰ ਸਿੰਘ ਮਲੂਕਾ | ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 13. | ਸ਼੍ਰੀ ਅਨਿਲ ਜੋਸ਼ੀ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ |
| 14. | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ |
| 15. | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ |
| 16. | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |

## ਪੰਜਾਬ ਸਰਕਾਰ ਦੇ ਮੁੱਖ ਸੰਸਦੀ ਸਕੱਤਰਾਂ ਦੀ ਸੂਚੀ

| ਲੜੀ ਨੰ: | ਨਾਂ | ਵਿਭਾਗ |
|---|---|---|
| 1. | ਸਰਦਾਰ ਸੋਹਣ ਸਿੰਘ ਠੰਡਲ | ਸਿੰਜਾਈ |
| 2. | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 3. | ਸਰਦਾਰ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ-ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 4. | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 5. | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ. ਤੇ ਮ.) |
| 6. | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 7. | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 8. | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 9. | ਸ਼੍ਰੀ ਕੇ.ਡੀ. ਭੰਡਾਰੀ | ਸਹਿਕਾਰਤਾ |
| 10. | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 11. | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 12. | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 13. | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ |
| 14. | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 15. | ਸ਼੍ਰੀਮਤੀ ਐਫ. ਨਿਸਾਰਾ ਖਾਤੂਨ (ਫਰਜਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 16. | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 17. | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |

| ਲੜੀ ਨੰ: | ਨਾਂ | ਵਿਭਾਗ |
|---|---|---|
| 18 | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ |
| 19 | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 20 | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

## PUNJAB VIDHAN SABHA

*Monday, the 25th March, 2013*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Doctor Charnjit Singh Atwal) in the Chair.*

---

## STARRED QUESTIONS AND ANSWERS

ਮਾਨਯੋਗ ਸਪੀਕਰ : ਸਰਦਾਰ ਮਹੇਸ਼ਇੰਦਰ ਸਿੰਘ ਜੀ।

### ਤਨਖਾਹ ਸਕੇਲ ਬਰਾਬਰ ਕਰਨਾ

*941. ਸਰਦਾਰ ਮਹੇਸ਼ਇੰਦਰ ਸਿੰਘ : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਸੱਚ ਹੈ ਕਿ ਸਾਲ 2●●9 ਵਿੱਚ ਤਨਖਾਹ ਸਕੇਲ ਸੋਧਣ ਸਮੇਂ ਕਲਰਕਾਂ, ਟੈਲੀਫੋਨ ਅਪਰੇਟਰਾਂ ਅਤੇ ਰਿਕਾਰਡ ਰਿਸਟੋਰਰਾਂ ਆਦਿ ਨੂੰ ਇੱਕੋ ਸਕੇਲ ਅਤੇ ਗ੍ਰੇਡ–ਪੇਅ ਭਾਵ 5,9●●–2●,2●● +19●● ਗ੍ਰੇਡ–ਪੇਅ ਵਿੱਚ ਰੱਖਿਆ ਗਿਆ ਸੀ;

(ਅ) ਕੀ ਇਹ ਵੀ ਸੱਚ ਹੈ ਕਿ ਇਨ੍ਹਾਂ ਵਿੱਚੋਂ ਕਲਰਕਾਂ ਦਾ ਸਕੇਲ ਅਤੇ ਗ੍ਰੇਡ–ਪੇਅ ਬਾਅਦ ਵਿੱਚ ਸੋਧ ਕੇ 1●,3●●–34,8●●+32●● ਕਰ ਦਿੱਤਾ ਗਿਆ ਹੈ ਅਤੇ ਬਾਕੀ ਕੈਟੇਗਰੀਆਂ ਨੂੰ ਛੱਡ ਦਿੱਤਾ ਗਿਆ ਹੈ ਜਦਕਿ ਪਹਿਲਾਂ ਇਹ ਇੱਕੋ ਸਕੇਲ ਅਤੇ ਗ੍ਰੇਡ–ਪੇਅ ਲੈ ਰਹੀਆਂ ਸਨ;

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਭਾਗ (ੳ) ਵਿੱਚ ਵਰਣਿਤ ਛੱਡੀਆਂ ਗਈਆਂ ਕੈਟਾਗਰੀਆਂ ਦੇ ਤਨਖਾਹ ਸਕੇਲਾਂ ਫਰਕ ਨੂੰ ਕਦੋਂ ਤੱਕ ਦੂਰ ਕਰ ਦਿੱਤਾ ਜਾਵੇਗਾ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਸ਼੍ਰੀਮਾਨ ਜੀ,

(ੳ) ਹਾਂ ਜੀ।

(ਅ) ਹਾਂ ਜੀ। ਪ੍ਰੰਤੂ ਇਹ ਸੱਚ ਨਹੀਂ ਹੈ ਕਿ ਬਾਕੀ ਕੈਟੇਗਰੀਆਂ ਨੂੰ ਛੱਡ ਦਿੱਤਾ ਗਿਆ ਹੈ। ਬਾਕੀ ਦੀਆਂ ਕੈਟੇਗਰੀਆਂ (ਟੈਲੀਫੋਨ ਅਪਰੇਟਰ ਅਤੇ ਰਿਕਾਰਡ ਰਿਸਟੋਰਰ) ਨੂੰ ਵਿੱਤ ਵਿਭਾਗ ਵੱਲੋਂ 591●–2●,2●●+24●● ਰੁਪਏ ਦਾ ਸਕੇਲ+ਗ੍ਰੇਡ–ਪੇਅ ਦਿੱਤਾ ਗਿਆ ਹੈ।

[ਵਿੱਤ ਮੰਤਰੀ]

(ੲ) ਕਿਉਂਕਿ ਪ੍ਰਸ਼ਨ ਦੇ ਭਾਗ (ੳ) ਵਿੱਚ ਵਰਣਿਤ ਸਾਰੀਆਂ ਕੈਟੇਗਰੀਆਂ ਦੇ ਤਨਖਾਹ ਸਕੇਲ ਸੋਧੇ ਜਾ ਚੁੱਕੇ ਹਨ ਇਸ ਲਈ ਉਨ੍ਹਾਂ ਨੂੰ ਅੱਗੇ ਫੇਰ ਸੋਧਣ ਦੀ ਕੋਈ ਤਜਵੀਜ਼ ਨਹੀਂ ਹੈ।

ਸਰਦਾਰ ਮਹੇਸ਼ਇੰਦਰ ਸਿੰਘ : ਸਪੀਕਰ ਸਾਹਿਬ, ਜਿਹੜੇ ਕਲਰਕ ਤੇ ਰਿਸਟੋਰਰ ਅਤੇ ਟੈਲੀਫੋਨ ਓਪਰੇਟਰ ਹਨ, ਇਨ੍ਹਾਂ ਦਾ ਪੇਅ ਸਕੇਲ ਹਮੇਸ਼ਾ ਹੀ ਬਰਾਬਰ ਰਿਹਾ ਹੈ ਅਤੇ ਹੁਣ ਸਰਕਾਰ ਨੇ ਇਕੱਲਾ ਕਲਰਕਾਂ ਦਾ ਪੇਅ ਸਕੇਲ, ਗਰੇਡ ਪੇਅ ਵਧਾਇਆ ਹੈ ਅਤੇ ਦੂਸਰੀਆਂ ਸ਼੍ਰੇਣੀਆਂ ਛੱਡ ਦਿੱਤੀਆਂ। ਇਸ ਕਰਕੇ ਉਨ੍ਹਾਂ ਵਿੱਚ ਬੜੀ ਮਾਯੂਸੀ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ 1947 ਤੋਂ ਹੁਣ ਤੱਕ ਇਨ੍ਹਾਂ ਦੇ ਪੇਅ ਸਕੇਲ ਬਰਾਬਰ ਹੀ ਰਹੇ ਹਨ। ਇਸ ਦੇ ਬਾਰੇ ਵਜ਼ੀਰ ਸਾਹਿਬ ਦੱਸਣ।

ਮੰਤਰੀ: ਸਪੀਕਰ ਸਾਹਿਬ, ਇਕ ਤਾਂ ਪੇਅ ਸਕੇਲ ਦੋਹਾਂ ਦੇ ਰਿਵਾਇਜ਼ ਕੀਤੇ ਗਏ ਹਨ, ਇਸ ਦੇ ਬਾਰੇ ਮੈਂ ਪਹਿਲਾਂ ਸੂਚਨਾ ਦੇ ਚੁੱਕਾ ਹਾਂ ਪਰ ਵਿੱਤ ਵਿਭਾਗ ਵਲੋਂ ਜਾਰੀ ਪੱਤਰ ਨੰ: 51●9-5 ਐਫ.ਪੀ.-1/983 ਮਿਤੀ 15-12-11 ਰਾਹੀਂ ਕਲਰਕਾਂ ਦਾ ਪੇਅ ਸਕੇਲ 1●3●●-348●●+32●● ਗਰੇਡ ਪੇਅ ਮੁੜ ਤੋਂ ਹੇਠ ਲਿਖੇ ਤੱਥਾਂ ਦੇ ਅਧਾਰ ਤੇ ਸੋਧਿਆ ਗਿਆ ਹੈ। ਪਹਿਲਾਂ ਜੀ, ਆਰ.ਟੀ.ਆਈ. ਐਕਟ ਲਾਗੂ ਹੋਣ ਕਾਰਨ ਵਰਕਲੋਡ ਵਿੱਚ ਵਾਧਾ ਹੋ ਗਿਆ ਹੈ ਅਤੇ ਦੂਸਰਾ ਕਲਰਕ ਦੀ ਭਰਤੀ ਦੀ ਮੁੱਢਲੀ ਵਿੱਦਿਅਕ ਯੋਗਤਾ ਮੈਟ੍ਰਿਕ ਤੋਂ ਵਧਾ ਕੇ ਗਰੈਜੂਏਟ ਪਲੱਸ 12● ਦਿਨਾਂ ਦਾ ਕੰਪਿਊਟਰ ਕੋਰਸ ਕੀਤਾ ਗਿਆ ਹੈ। ਕਿਉਂਕਿ ਟੈਲੀਫੋਨ ਓਪਰੇਟਰ ਅਤੇ ਰਿਕਾਰਡ ਰਿਸਟੋਰਰ ਸ਼੍ਰੇਣੀਆਂ ਦੇ ਤਨਖਾਹ ਸਕੇਲ ਪਹਿਲਾਂ ਹੀ ਸੋਧੇ ਜਾ ਚੁੱਕੇ ਹਨ ਅਤੇ ਕਲਰਕ ਦੇ ਤਨਖਾਹ ਸਕੇਲ ਉਪਰੋਕਤ ਤੱਥਾਂ ਦੇ ਅਧਾਰ ਤੇ ਮੁੜ ਤੋਂ ਸੋਧੇ ਗਏ ਹਨ। ਇਸ ਲਈ ਟੈਲੀਫੋਨ ਓਪਰੇਟਰ ਅਤੇ ਰਿਕਾਰਡ ਰਿਸਟੋਰਰ ਦੇ ਤਨਖਾਹ ਸਕੇਲਾਂ ਨੂੰ ਮੁੜ ਤੋਂ ਸੋਧਣ ਦੀ ਕੋਈ ਤਜਵੀਜ਼ ਨਹੀਂ ਹੈ।

ਸਰਦਾਰ ਮਹੇਸ਼ਇੰਦਰ ਸਿੰਘ: ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 769

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਲਗਾਏ ਗਏ ਪੌਦਿਆਂ ਦੀ ਗਿਣਤੀ

*622. ਡਾਕਟਰ ਦਲਜੀਤ ਸਿੰਘ ਚੀਮਾ : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2●12-13 (ਮਿਤੀ ਅੰਤ ਤੱਕ) ਦੇ ਦੌਰਾਨ ਕੁੱਲ ਕਿੰਨੇ ਪੌਦੇ ਲਗਾਏ ਗਏ ਹਨ ਅਤੇ ਉਨ੍ਹਾਂ ਵਿੱਚੋਂ ਕਿੰਨੇ ਪੌਦੇ ਵਿਕਸਿਤ ਹੋ ਰਹੇ ਹਨ?

ਸ਼੍ਰੀ ਸੁਰਜੀਤ ਕੁਮਾਰ ਜਿਆਨੀ : ਸ਼੍ਰੀਮਾਨ ਜੀ, ਸਾਲ 2012-13 ਵਿਚ ਹੁਣ ਤੱਕ ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ, ਪੰਜਾਬ ਵੱਲੋਂ 1 ਕਰੋੜ 4 ਲੱਖ 19 ਹਜ਼ਾਰ ਬੂਟੇ ਲਗਾਏ ਗਏ ਹਨ ਜਿਨ੍ਹਾਂ ਵਿਚੋਂ 92 ਲੱਖ 27 ਹਜ਼ਾਰ ਬੂਟੇ (ਭਾਵ 88.56%) ਜੀਵਤ ਹਨ ਅਤੇ ਵਿਕਸਿਤ ਹੋ ਰਹੇ ਹਨ।

ਡਾਕਟਰ ਦਲਜੀਤ ਸਿੰਘ ਚੀਮਾ : ਮਾਨਯੋਗ ਸਪੀਕਰ ਸਾਹਿਬ, ਮੈਨੂੰ ਖ਼ੁਸ਼ੀ ਹੈ ਕਿ ਮਿਸ਼ਨ ਗਰੀਨ ਪੰਜਾਬ ਜਿਸ ਦਾ ਐਲਾਨ ਮੁੱਖ ਮੰਤਰੀ ਸਾਹਿਬ ਨੇ ਕੀਤਾ ਸੀ, ਉਸ ਦੇ ਅਧੀਨ 1 ਕਰੋੜ ਤੋਂ ਵੱਧ ਬੂਟੇ ਲੱਗੇ ਹਨ ਅਤੇ ਇਸ ਦੇ ਵਿਚੋਂ 88.5 ਫੀਸਦੀ ਜੀਵਤ ਹਨ, ਇਹ ਬਹੁਤ ਅੱਛੀ ਗੱਲ ਹੈ। ਮੈਂ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਅਤੇ ਤੁਹਾਡੇ ਰਾਹੀਂ ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸੀਜ਼ਨ ਦੇ ਵਿਚ ਇਹ ਇਸ ਮੁਹਿੰਮ ਨੂੰ ਇਸੇ ਤਰ੍ਹਾਂ ਜਾਰੀ ਰੱਖਣਗੇ ਕਿ ਨਹੀਂ?

ਮੰਤਰੀ : ਸਪੀਕਰ ਸਾਹਿਬ, ਇਹ ਸਕੀਮ ਜਾਰੀ ਰਹੇਗੀ ਔਰ ਇਸ ਸਾਲ 4 ਕਰੋੜ 63 ਲੱਖ ਬੂਟੇ ਲਗਾਏ ਜਾਣਗੇ। ਉਸ ਦੀ ਤਿਆਰੀ ਪੂਰੀ ਹੋ ਚੁੱਕੀ ਹੈ (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਔਰ 9 ਹਜ਼ਾਰ ਪਿੰਡਾਂ ਦਾ ਸਰਵੇ ਕਰ ਲਿਆ ਗਿਆ ਹੈ।

ਡਾਕਟਰ ਦਲਜੀਤ ਸਿੰਘ ਚੀਮਾ : ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 586*

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਪੱਕੇ ਘਰ ਬਣਾਉਣ ਲਈ ਗ੍ਰਾਂਟ ਦੇਣਾ

*588. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਰਾਜ ਸਰਕਾਰ ਵੱਲੋਂ ਜ਼ਿਲ੍ਹਾ ਲੁਧਿਆਣਾ ਵਿੱਚ ਕੱਚੇ ਘਰਾਂ ਵਾਲੇ ਲੋਕਾਂ ਦਾ ਪਤਾ ਲਗਾਉਣ ਲਈ ਕੋਈ ਸਰਵੇ ਕਰਵਾਇਆ ਗਿਆ ਹੈ; ਜੇਕਰ ਅਜਿਹਾ ਹੈ ਤਾਂ ਸਰਵੇ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕਰਵਾਏ ਗਏ ਸਰਵੇ ਅਨੁਸਾਰ ਅਜਿਹੇ ਲੋਕਾਂ ਨੂੰ ਪੱਕੇ ਘਰ ਬਣਾਉਣ ਲਈ ਸਰਕਾਰ ਵੱਲੋਂ ਕਦੋਂ ਤੱਕ ਗ੍ਰਾਂਟ ਦੇ ਦਿੱਤੀ ਜਾਵੇਗੀ?

---

* For Starred Question No. 586 and reply thereto please see Appendix to this Debates.

ਸਰਦਾਰ ਸੁਰਜੀਤ ਸਿੰਘ ਰੱਖੜਾ :

(ੳ) ਭਾਰਤ ਸਰਕਾਰ ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਪੰਜਾਬ ਰਾਜ ਵਿੱਚ ਸਾਲ 2●●2 ਦੌਰਾਨ ਬੀ.ਪੀ.ਐਲ. ਸਰਵੇ ਕਰਵਾਇਆ ਗਿਆ ਸੀ ਜਿਸ ਦੇ ਅਧਾਰ ਤੇ ਇੰਦਰਾ ਅਵਾਸ ਯੋਜਨਾ ਦੀ ਵੇਟਿੰਗ ਲਿਸਟ ਤਿਆਰ ਕੀਤੀ ਗਈ ਸੀ। ਜਿਸ ਵਿੱਚ ਲੁਧਿਆਣਾ ਜ਼ਿਲ੍ਹੇ ਦੇ 3●69 ਪਰਿਵਾਰਾਂ ਦੀ ਸ਼ਨਾਖਤ ਕੀਤੀ ਗਈ ਸੀ।

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ 3●69 ਪਰਿਵਾਰਾਂ ਵਿੱਚੋਂ 1622 ਪਰਿਵਾਰਾਂ ਨੂੰ ਨਵੇਂ ਮਕਾਨਾਂ ਦੀ ਉਸਾਰੀ ਲਈ ਅਤੇ 1447 ਨੂੰ ਮਕਾਨਾਂ ਦੀ ਮੁਰੰਮਤ ਲਈ ਗਰਾਂਟ ਦਿੱਤੀ ਜਾ ਚੁੱਕੀ ਹੈ। ਵੇਟ ਲਿਸਟ ਵਿੱਚ ਆਏ ਪਰਿਵਾਰਾਂ ਤੋਂ ਇਲਾਵਾ ਲੁਧਿਆਣਾ ਜ਼ਿਲ੍ਹੇ ਵਿੱਚ 4873 ਬੀ.ਪੀ.ਐਲ. ਪਰਿਵਾਰਾਂ ਨੂੰ ਗ੍ਰਾਂਟ ਦਿੱਤੀ ਗਈ। ਇਨ੍ਹਾਂ ਵਿੱਚੋਂ 2527 ਪਰਿਵਾਰਾਂ ਨੂੰ ਨਵੇਂ ਮਕਾਨਾਂ ਦੀ ਉਸਾਰੀ ਲਈ ਅਤੇ 2346 ਪਰਿਵਾਰਾਂ ਨੂੰ ਕੱਚੇ ਮਕਾਨਾਂ ਦੀ ਮੁਰੰਮਤ ਲਈ ਗ੍ਰਾਂਟ ਜਾਰੀ ਕੀਤੀ ਗਈ।

ਅਨੁਲੱਗ-1

ਲੁਧਿਆਣਾ ਜ਼ਿਲ੍ਹੇ ਦੇ ਬੀ.ਪੀ. ਐਲ. ਪਰਿਵਾਰਾਂ ਦੀ ਬਲਾਕ- ਵਾਈਜ਼ ਲਿਸਟ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਬਲਾਕ ਦਾ ਨਾਮ | ਬੀ. ਪੀ. ਐਲ. ਪਰਿਵਾਰਾਂ ਦੀ ਗਿਣਤੀ (ਨੰ:) |
|---|---|---|
| 1. | ਰਾਏਕੋਟ | 1912 |
| 2. | ਲੁਧਿਆਣਾ-1 | 398 |
| 3. | ਲੁਧਿਆਣਾ-2 | 2529 |
| 4. | ਖੰਨਾ | 1124 |
| 5. | ਸਮਰਾਲਾ | 578 |
| 6. | ਸੁਧਾਰ | 464 |
| 7. | ਸਿਧਵਾਂ ਬੇਟ | 128● |
| 8. | ਮਾਛੀਵਾੜਾ | 3551 |

| | | |
|---|---|---|
| 9. | ਪੱਖੋਵਾਲ | 76● |
| 1●. | ਜਗਰਾਉਂ | 2221 |
| 11. | ਡੇਲੋਂ | 1311 |
| 12. | ਦੋਰਾਹਾ | 139● |
| | ਕੁੱਲ | 175●8 |

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਧੰਨਵਾਦ ਜੀ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 9●5*

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸ਼ਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 836 ਅਤੇ 899

(ਸਬੰਧਤ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 896**

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸ਼ਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 89● ਅਤੇ 767

(ਸਬੰਧਤ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## 1-1-2●●4 ਤੋਂ ਬਾਅਦ ਨਿਯੁਕਤ ਮੁਲਾਜ਼ਮਾਂ ਦਾ ਸੀ.ਪੀ.ਐਫ. ਜਮ੍ਹਾਂ ਕਰਵਾਉਣਾ

*91●. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਜਸਟਿਸ ਨਿਰਮਲ ਸਿੰਘ ਵਲੋਂ ਪੁੱਟ ਕੀਤਾ ਗਿਆ।) : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 1-1-2●●4 ਤੋਂ ਬਾਅਦ ਨਿਯੁਕਤ ਰਾਜ ਦੇ ਸਰਕਾਰੀ ਮੁਲਾਜ਼ਮਾਂ ਖਾਸ ਤੌਰ ਤੇ ਸਿਵਲ ਸਕੱਤਰੇਤ ਦੇ ਮੁਲਾਜ਼ਮਾਂ ਦੇ ਸੀ.ਪੀ.ਐਫ. ਦੀ ਰਕਮ ਨਿਯਮਿਤ ਰੂਪ ਵਿੱਚ ਸਰਕਾਰ ਦੁਆਰਾ ਸਰਕਾਰ ਦੇ ਹਿੱਸੇ ਸਮੇਤ ਜਮ੍ਹਾਂ ਕਰਵਾਈ ਜਾ ਰਹੀ ਹੈ; ਜੇਕਰ ਨਹੀਂ ਤਾਂ ਇਸਦੇ ਕੀ ਕਾਰਨ ਹਨ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਜੀ ਹਾਂ, ਸ਼੍ਰੀਮਾਨ ਜੀ, ਮਿਤੀ ●1-●4-

---

* For Starred Question No. 905 and reply thereto, please see Appendix to this Debates.
** For Starred Question No. 896 and reply thereto, please see Appendix to this Debates.

[ਵਿੱਤ ਮੰਤਰੀ]

2●11 ਤੋਂ ਸਰਕਾਰੀ ਮੁਲਾਜ਼ਮਾਂ ਦੀ ਸੀ.ਪੀ.ਐਫ. ਦੀ ਕਟੌਤੀ ਦੀ ਰਕਮ ਅਤੇ ਸਰਕਾਰ ਵੱਲੋਂ ਪਾਏ ਜਾਣ ਵਾਲੇ ਮੈਚਿੰਗ ਸ਼ੇਅਰ ਦੀ ਰਕਮ ਹਰੇਕ ਮਹੀਨੇ ਸਬੰਧਤ ਡੀ.ਡੀ.ਓਜ਼. ਤੋਂ ਪ੍ਰਾਪਤ ਸ਼ਡਿਊਲਾਂ ਦੇ ਅਧਾਰ ਤੇ ਜਮ੍ਹਾਂ ਕਰਵਾਈ ਜਾ ਰਹੀ ਹੈ।

ਜਸਟਿਸ ਨਿਰਮਲ ਸਿੰਘ : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਮਿਤੀ 1.4.2●11 ਤੋਂ ਸੀ.ਪੀ. ਐਫ. ਵਿੱਚ ਪੈਸੇ ਜਮ੍ਹਾਂ ਕਰਵਾਏ ਜਾ ਰਹੇ ਹਨ ਪਰ ਪ੍ਰਸ਼ਨ ਤਾਂ ਮਿਤੀ 1.1.2●●4 ਤੋਂ ਪੁੱਛਿਆ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਿਤੀ 1.1.2●●4 ਤੋਂ ਸੀ.ਪੀ. ਐਫ. ਦੀ ਰਕਮ ਸਰਕਾਰ ਦੇ ਆਪਣੇ ਹਿੱਸੇ ਦੀ ਤੇ ਸਮੇਤ ਕਰਮਚਾਰੀਆਂ ਦੇ ਖਾਤੇ ਵਿੱਚ ਜਮ੍ਹਾਂ ਕਰਵਾ ਦਿੱਤੀ ਹੈ ਜਾਂ ਨਹੀਂ?

ਮਾਨਯੋਗ ਸਪੀਕਰ : ਹਾਂ ਜੀ, ਢੀਂਡਸਾ ਸਾਹਿਬ ਜੀ।

ਮੰਤਰੀ : ਸਰ, ਜਿਹੜਾ ਅਸੀਂ ਜਵਾਬ ਦਿੱਤਾ ਹੈ, 1.4.2●11 ਤੋਂ, ਮੈਚਿੰਗ ਸ਼ੇਅਰ ਉਸ ਦੀ ਤਾਂ ਅਸੀਂ ਇਨਫਰਮੇਸ਼ਨ ਦੇ ਦਿੱਤੀ ਹੈ। ਬਾਕੀ ਜਿਹੜਾ ਪਿਛਲਾ ਹੈ ਉਸ ਬਾਰੇ ਸਾਰੀ ਇਨਫਰਮੇਸ਼ਨ ਕੁਲੈਕਟ ਕਰਨ ਲਈ ਸਾਨੂੰ ਥੋੜ੍ਹਾ ਜਿਹਾ ਸਮਾਂ ਚਾਹੀਦਾ ਹੈ ਕਿਉਂਕਿ ਬੜਾ ਲੰਮਾ ਅਰਸਾ ਹੈ। ਉਸ ਦੇ ਵਿੱਚ ਕਿਹੜੇ-ਕਿਹੜੇ ਟਾਈਮ ਇਹ ਜਮ੍ਹਾਂ ਹੋਈਆਂ ਹਨ, ਕੀ-ਕੀ ਹੋਇਆ ਹੈ? ਉਸ ਦੇ ਵਾਸਤੇ ਮੈਂ ਸਮਾਂ ਚਾਹਾਂਗਾ, ਬਾਕੀ 2●11 ਤੋਂ ਪਹਿਲਾਂ ਵਾਲੀ ਇਨਫਰਮੇਸ਼ਨ ਦੇ ਦਿੱਤੀ ਹੈ।

ਜਸਟਿਸ ਨਿਰਮਲ ਸਿੰਘ : ਨਵੇਂ ਕਰਮਚਾਰੀਆਂ ਦੀ ਮਿਤੀ 1.1.2●●4 ਤੋਂ ਪੈਨਸ਼ਨ ਬੰਦ ਹੋ ਗਈ ਹੈ ਅਤੇ ਉਹ ਕਰਮਚਾਰੀ ਸੀ.ਪੀ.ਐਫ. ਵਿੱਚ ਪੈਸੇ ਜਮ੍ਹਾਂ ਕਰਵਾਉਂਦੇ ਹਨ। ਇੰਪਲਾਇਰ 5●% ਸ਼ੇਅਰ ਜਮ੍ਹਾਂ ਕਰਵਾਉਂਦਾ ਹੈ ਤੇ 5●% ਇੰਪਲਾਈ ਦਾ ਕੱਟਿਆ ਜਾਂਦਾ ਹੈ। ਮੇਰੀ ਸਪਲੀਮੈਂਟਰੀ ਇਹ ਹੈ ਕਿ ਉਹ ਮਿਤੀ 1.1.2●●4 ਤੋਂ ਕੱਟਿਆ ਹੋਇਆ ਪੈਸਾ ਕਿੱਥੇ ਹੈ? ਕਿੱਥੇ ਪੈਸੇ ਜਮ੍ਹਾਂ ਕਰਵਾਏ ਹਨ? ਕਿਸ ਅਕਾਊਂਟ ਵਿੱਚ ਜਮ੍ਹਾਂ ਕਰਵਾਏ ਹਨ? ਪੈਸੇ ਜਮ੍ਹਾਂ ਨਾ ਕਰਵਾਉਣਾ, ਜਿਹੜਾ ਸੀ.ਪੀ ਐਫ. ਐਕਟ ਹੈ ਉਸ ਦੀ violation ਹੈ। ਇੰਪਲਾਇਰ ਨੇ ਵੀ ਨਾਲ ਦੀ ਨਾਲ ਹਰ ਮਹੀਨੇ ਪੈਸੇ ਜਮ੍ਹਾਂ ਕਰਵਾਉਣੇ ਹਨ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਪੈਸੇ ਕਿੱਥੇ ਹਨ, in which account? ਉਹ ਕਿਸੇ ਨਾ ਕਿਸੇ ਅਕਾਊਂਟ ਵਿੱਚ ਤਾਂ ਹੋਣਗੇ। ਉਸ ਬਾਰੇ ਦੱਸਣ ਦੀ ਖੇਚਲ ਕਰਨ।

ਮੰਤਰੀ : ਇਹ ਸਾਂਝਾ ਅਕਾਊਂਟ ਬਣਦਾ ਹੈ। ਉਸ ਦੇ ਵਿੱਚ ਪੈਸੇ ਖਾਤੇ ਵਿੱਚ ਜਮ੍ਹਾਂ ਕਰਵਾਏ ਜਾਂਦੇ ਹਨ, ਮੁਲਾਜ਼ਮ ਦੇ ਵੀ ਕੱਟੇ ਜਾਂਦੇ ਹਨ। ਪੰਜਾਬ ਸਰਕਾਰ ਵੀ ਆਪਣੇ ਹਿੱਸੇ

ਦਾ ਪੈਸਾ ਸਾਂਝੇ ਖਾਤੇ ਵਿੱਚ ਜਮ੍ਹਾਂ ਕਰਵਾ ਰਹੀ ਹੈ ਜੀ। ਬਾਕੀ ਜਿਹੜੀ ਐਗਜ਼ੈਕਟ ਇਨਫਰਮੇਸ਼ਨ ਹੈ..........ਥੋੜ੍ਹੀ ਬਹੁਤੀ..........

ਮਾਨਯੋਗ ਸਪੀਕਰ : ਜੇ ਤੁਹਾਡੇ ਕੋਲ ਨਹੀਂ ਹੈ ਤਾਂ ਇਨ੍ਹਾਂ ਨੂੰ written ਭੇਜ ਦੇਣਾ ਜੀ।

ਜਸਟਿਸ ਨਿਰਮਲ ਸਿੰਘ : ਸਪੀਕਰ ਸਾਹਿਬ, ਹਰ ਇੰਪਲਾਈ ਦਾ ਸੀ.ਪੀ. ਐਫ. ਦਾ individual account ਖੁੱਲ੍ਹਦਾ ਹੈ।

ਮਾਨਯੋਗ ਸਪੀਕਰ : ਮੈਂ ਕਿਹਾ ਜੀ No, ਬੈਠ ਜਾਓ। ਤੁਹਾਨੂੰ ਮੈਂ ਕਹਿ ਦਿੱਤਾ ਹੈ ਕਿ ਇਹ ਤੁਹਾਨੂੰ ਰਿਟਨ ਰਿਪਲਾਈ ਭੇਜ ਦੇਣਗੇ।

---

## ਕੰਡੀ ਕੈਨਾਲ ਚਾਲੂ ਕਰਨਾ

*576. ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ: ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਗੜ੍ਹਸ਼ੰਕਰ ਤੱਕ ਕੰਡੀ ਕੈਨਾਲ ਕਦੋਂ ਤੱਕ ਚਾਲੂ ਕਰ ਦਿੱਤੀ ਜਾਵੇਗੀ?

ਸਰਦਾਰ ਜਨਮੇਜਾ ਸਿੰਘ ਸੇਖੋਂ : ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਗੜ੍ਹਸ਼ੰਕਰ ਤੱਕ ਕੰਡੀ ਕੈਨਾਲ 31/3/14 ਤੱਕ ਚਾਲੂ ਕਰ ਦਿੱਤੀ ਜਾਵੇਗੀ।

ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਮਿਤੀ 31.3.2●14 ਤੱਕ ਇਹ ਚਾਲੂ ਹੋ ਜਾਏਗੀ। ਅਸੀਂ ਮੰਨ ਲਈਏ ਕਿ ਇਹ ਪੱਕਾ ਚਾਲੂ ਹੋ ਜਾਏਗੀ? ਹਰ ਵਾਰੀ ਕੰਡੀ ਕੈਨਾਲ ਦਾ ਸਮਾਂ ਜਿਹੜਾ ਵਧਾਇਆ ਜਾਂਦਾ ਹੈ। ਇਸ ਨੂੰ ਸ਼ੁਰੂਆਤ ਕੀਤੀ ਨੂੰ ਕੋਈ 35 ਸਾਲ ਹੋ ਗਏ ਹਨ, ਇਹ ਸਾਡੇ ਸਤਿਕਾਰਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਸ਼ੁਰੂ ਕੀਤੀ ਸੀ। ਬਹੁਤ ਲੰਮੇ ਸਮੇਂ ਤੋਂ ਕੀਮਤੀ ਜਾਇਦਾਦਾਂ ਸਾਡੇ ਕਿਸਾਨਾਂ ਦੀਆਂ ਕੰਡੀ ਕੈਨਾਲ ਦੇ ਵਿੱਚ ਲਈਆਂ ਹਨ ਔਰ ਅੱਜ ਵੀ ਕਾਫੀ ਸਮਾਂ ਹੋ ਚੁੱਕਾ ਹੈ। ਮੈਂ ਮੰਤਰੀ ਜੀ ਨੂੰ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਿਤੀ 31.3.14 ਤੱਕ ਇਹ ਹਰ ਹਾਲਤ ਵਿੱਚ ਚਾਲੂ ਹੋਣੀ ਚਾਹੀਦੀ ਹੈ।

ਮੰਤਰੀ : ਸਪੀਕਰ ਸਾਹਿਬ, ਇਹ ਜਿਹੜਾ ਡਿਲੇਅ ਦਾ ਕਾਰਨ ਹੈ, ਉਹ ਇਹ ਹੈ ਕਿ ਉਥੇ ਰੇਲਵੇ ਬਰਿੱਜ ਇੱਕ ਬਣਨਾ ਹੈ, ਜਿਸ ਕਰਕੇ ਇਹ ਡਿਲੇਅ ਹੋਇਆ ਹੈ। ਅਸੀਂ ਤਾਂ ਰੇਲਵੇ ਦੇ ਪੈਸੇ 3 ਕਰੋੜ 6● ਲੱਖ ਰੁਪਿਆ ਸਾਲ 2●11 ਦਾ ਜਮ੍ਹਾਂ ਕਰਵਾਇਆ ਹੋਇਆ ਹੈ

[ਸਿੰਚਾਈ ਮੰਤਰੀ]

ਪਰ ਅਜੇ ਤੱਕ ਉਨ੍ਹਾਂ ਨੂੰ ਬਣਾਉਣ ਦੀ ਕੋਈ ਇਜਾਜ਼ਤ ਨਹੀਂ ਮਿਲੀ। ਸਾਡੇ ਵੱਲੋਂ ਕੋਈ ਡਿਲੇਅ ਨਹੀਂ ਹੈ। ਪੈਸੇ ਦੀ ਕੋਈ ਕਮੀ ਨਹੀਂ ਹੈ। ਇੱਕ ਉਥੇ ਕਿਸਾਨਾਂ ਦਾ ਐਲਾਈਨਮੈਂਟ ਬਾਰੇ ਵਿਰੋਧ ਸੀ, ਹੁਣ ਉਨ੍ਹਾਂ ਨੂੰ ਮਸਾਂ ਰਾਜ਼ੀ ਕੀਤਾ ਹੈ। ਅਸੀਂ ਉਨ੍ਹਾਂ ਨੂੰ ਵੀ ਰਾਜ਼ੀ ਕਰ ਲਿਆ ਹੈ ਅਤੇ ਰੇਲਵੇ ਵਾਲਿਆਂ ਨੇ ਵੀ ਵਿਸ਼ਵਾਸ ਦਿਵਾਇਆ ਹੈ ਕਿ ਅਗਲੇ ਮਹੀਨੇ ਅਸੀਂ ਤੁਹਾਨੂੰ ਇਜਾਜ਼ਤ ਲੈ ਕੇ ਇਸ ਦਾ ਕੰਮ ਸ਼ੁਰੂ ਕਰ ਦੇਵਾਂਗੇ।

ਮਾਨਯੋਗ ਸਪੀਕਰ : ਹਾਂ ਜੀ, ਨੰਦ ਲਾਲ ਜੀ।

ਮੁੱਖ ਸੰਸਦੀ ਸਕੱਤਰ, ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ (ਚੌਧਰੀ ਨੰਦ ਲਾਲ) : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਮਿਤੀ 31.3.14 ਤੱਕ ਗੜ੍ਹਸ਼ੰਕਰ ਤੱਕ ਚਾਲੂ ਕੀਤਾ ਜਾਵੇਗਾ ਜਦ ਕਿ ਇਸ ਨਹਿਰ ਦਾ ਤੀਜਾ ਪੜਾਅ ਬਲਾਚੌਰ ਵਿੱਚ ਬਣਨਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਲਾਚੌਰ ਦਾ ਤੀਜਾ ਪੜਾਅ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ?

ਮੰਤਰੀ : ਸਪੀਕਰ ਸਾਹਿਬ, ਇਹ ਜਿਹੜੀ ਨਹਿਰ ਹੈ, 115.8●● ਤੱਕ ਬਣ ਚੁੱਕੀ ਹੈ ਅਤੇ ਜਿਹੜਾ ਬਲਾਚੌਰ ਵਾਲਾ 14 ਕਿਲੋਮੀਟਰ ਦਾ ਹਿੱਸਾ ਰਹਿੰਦਾ ਹੈ, ਇਸ ਸਾਲ ਵਿੱਚ ਇਹੀ ਅਸੀਂ ਹੁਣ ਬਣਾਉਣਾ ਹੈ।

**Mr. Speaker :** Thank you.

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 746

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸਮਾਲ ਬੋਰ ਸੀਵਰੇਜ ਸਕੀਮ ਅਧੀਨ ਪੁੱਟੀਆਂ ਸੜਕਾਂ/ਗਲੀਆਂ ਦੀ ਮੁਰੰਮਤ

*8●8. ਸਰਦਾਰ ਮਨਪ੍ਰੀਤ ਸਿੰਘ ਇਯਾਲੀ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਲੁਧਿਆਣਾ ਦੇ ਪਿੰਡਾਂ ਵਿੱਚ ਸਮਾਲ ਬੋਰ ਸੀਵਰੇਜ ਸਕੀਮ ਅਧੀਨ ਪੁੱਟੀਆਂ ਹੋਈਆਂ/ ਸੜਕਾਂ/ਗਲੀਆਂ ਦੀ ਕਦੋਂ ਤੱਕ ਮੁਰੰਮਤ ਕਰ ਦਿੱਤੀ ਜਾਵੇਗੀ?

ਸਰਦਾਰ ਸੁਰਜੀਤ ਸਿੰਘ ਰੱਖੜਾ : ਲੋਕ ਨਿਰਮਾਣ ਵਿਭਾਗ (ਭ ਤੇ ਮ) ਅਤੇ ਪੰਜਾਬ ਮੰਡੀ ਬੋਰਡ ਵੱਲੋਂ ਸੂਚਿਤ ਕੀਤਾ ਗਿਆ ਹੈ ਕਿ ਜ਼ਿਲ੍ਹਾ ਲੁਧਿਆਣਾ ਦੇ ਪਿੰਡਾਂ ਵਿੱਚ ਸਮਾਲ ਬੋਰ ਸੀਵਰੇਜ ਸਕੀਮ ਅਧੀਨ ਪੁੱਟੀਆਂ ਗਈਆਂ ਸੜਕਾਂ ਦੀ ਮੁਰੰਮਤ ਦਾ ਕੰਮ ਮਿਤੀ 30.4.2013 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ। ਪਿੰਡਾਂ ਦੀਆਂ ਗਲੀਆਂ ਦੀ ਮੁਰੰਮਤ ਦਾ ਕੰਮ ਸਬੰਧਤ ਪੰਚਾਇਤ ਰਾਹੀਂ ਕੀਤਾ ਜਾ ਰਿਹਾ ਹੈ। ਪਿੰਡ ਅਮਰਗੜ੍ਹ ਕਲੇਰ, ਭਰੋਵਾਲ ਕਲਾਂ ਅਤੇ ਹਿਸੋਵਾਲ ਦੀ ਗ੍ਰਾਮ ਪੰਚਾਇਤ ਵੱਲੋਂ ਗਲੀਆਂ ਦੀ ਮੁਰੰਮਤ ਦਾ ਕੰਮ ਕਰਵਾ ਦਿੱਤਾ ਗਿਆ ਹੈ ਪਰ ਪਿੰਡ ਜਸੋਵਾਲ, ਬਹਿਲੋਲਪੁਰ, ਢੈਪਈ, ਪੰਡੋਰੀ ਅਤੇ ਘੁੰਗਰਾਲੀ ਸਿੱਖਾਂ ਦੀਆਂ ਪੰਚਾਇਤਾਂ ਵੱਲੋਂ ਪਾਈਪਾਂ ਵਿਛਾਉਣ ਲਈ ਪੁੱਟੀ ਗਈ ਗਲੀ ਦੇ ਹਿੱਸੇ ਦੀ ਮੁਰੰਮਤ ਕਰਨ ਦੀ ਬਜਾਏ ਸਮੁੱਚੀਆਂ ਗਲੀਆਂ ਨੂੰ ਪੁੱਟ ਕੇ ਇਕਸਾਰ ਕਰਦੇ ਹੋਏ ਦੁਬਾਰਾ ਤੋਂ ਫਰਸ਼ ਲਗਾਉਣ ਲਈ ਫੰਡਜ਼ ਮੰਗੇ ਜਾ ਰਹੇ ਹਨ। ਇਸ ਕੰਮ ਲਈ ਨਰੇਗਾ ਅਧੀਨ ਤਜਵੀਜ਼ ਤਿਆਰ ਕੀਤੀ ਗਈ ਹੈ। ਫੰਡਜ਼ ਪ੍ਰਾਪਤ ਹੋਣ ਉਪਰੰਤ ਕੰਮ ਮੁਕੰਮਲ ਕਰਵਾ ਦਿੱਤਾ ਜਾਵੇਗਾ।

ਸਰਦਾਰ ਮਨਪ੍ਰੀਤ ਸਿੰਘ ਇਯਾਲੀ : ਸਪੀਕਰ ਸਾਹਿਬ, ਜਦੋਂ ਪਿੱਛੇ ਪੰਜਾਬ ਵਿੱਚ ਕਾਂਗਰਸ ਦੀ ਸਰਕਾਰ ਸੀ, ਉਸ ਸਮੇਂ ਇਹ ਜਿਹੜਾ ਸਮਾਲ ਬੋਰ ਸੀਵਰੇਜ ਸਿਸਟਮ ਕੁਝ ਪਿੰਡਾਂ ਵਿੱਚ ਸ਼ੁਰੂ ਕੀਤਾ ਗਿਆ ਸੀ, ਲੇਕਿਨ ਇਹ ਸਕੀਮ ਪੂਰੀ ਤਰ੍ਹਾਂ ਫੇਲ੍ਹ ਸੀ। ਉਸ ਸਮੇਂ ਵੀ ਪਿੰਡਾਂ ਦੀਆਂ ਗਲੀਆਂ-ਨਾਲੀਆਂ ਬੜੀਆਂ ਵਧੀਆ ਬਣੀਆਂ ਸਨ, ਸਾਡਾ ਡਰੇਨੇਜ ਸਿਸਟਮ ਪੁੱਟ ਕੇ ਉਸ ਵਿੱਚ ਕੋਈ ਪਲਾਸਟਿਕ ਦੇ ਘੜੇ ਦੱਬੇ ਗਏ ਸਨ। ਉਹ ਫੇਲ੍ਹ ਹੋ ਗਿਆ ਸੀ। ਉਸ ਤੋਂ ਬਾਅਦ ਕਈਆਂ ਦੇ ਖਿਲਾਫ ਕੇਸ ਵੀ ਰਜਿਸਟਰ ਹੋਏ। ਹਾਈ ਕੋਰਟ ਵਿੱਚ ਕੇਸ ਗਿਆ ਅਤੇ ਹਾਈ ਕੋਰਟ ਨੇ ਦੁਬਾਰਾ ਉਸ ਕੰਪਨੀ ਨੂੰ ਡਾਇਰੈਕਸ਼ਨ ਦਿੱਤੀ ਕਿ ਸੀਵਰੇਜ ਦੁਬਾਰਾ ਪਾਇਆ ਜਾਵੇ। ਉਸ ਸਮੇਂ ਜਿਹੜੇ ਪਿੰਡਾਂ ਵਿੱਚ ਇਹ ਕੰਮ ਹੋਇਆ ਸੀ, ਉਨ੍ਹਾਂ ਪਿੰਡਾਂ ਵਿੱਚ ਕਾਂਗਰਸ ਦਾ ਬੂਥ ਵੀ ਨਹੀਂ ਸੀ ਲੱਗਿਆ। ਹੁਣ ਦੂਜੀ ਵਾਰ ਉਸੇ ਕੰਪਨੀ ਨੇ ਇਹ ਸਾਰੀਆਂ ਗਲੀਆਂ ਪੁੱਟ ਕੇ, ਸਾਰੀਆਂ ਸੜਕਾਂ ਪੁੱਟ ਦਿੱਤੀਆਂ। ਕਿਸੇ ਤੋਂ ਕੋਈ ਪਰਮਿਸ਼ਨ ਨਹੀਂ ਲਈ। ਕਿਸੇ ਸੜਕ ਬਣੀ ਨੂੰ ਤਕਰੀਬਨ 15 ਦਿਨ ਹੋਏ ਸਨ, 20 ਦਿਨ ਹੋਏ ਸਨ, ਇਹ ਦੁਬਾਰਾ ਪਿੰਡਾਂ ਦੀਆਂ ਸਾਰੀਆਂ ਗਲੀਆਂ ਨਾਲੀਆਂ ਪੁੱਟ ਕੇ ਦੁਬਾਰਾ ਫਾਰਮੈਲਿਟੀ ਪੂਰੀ ਕਰ ਦਿੱਤੀ ਲੇਕਿਨ ਇਹ ਸਿਸਟਮ ਚੱਲਣਾ ਨਹੀਂ ਹੈ। ਇਸ ਲਈ ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਕੰਪਨੀ ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾ ਰਹੀ ਹੈ? ਇਨ੍ਹਾਂ ਵਿੱਚੋਂ ਇੱਕ ਵੀ ਪਿੰਡ ਵਿੱਚ ਸਮਾਲ ਬੋਰ ਸਿਸਟਮ ਚਲਾ ਕੇ ਦਿਖਾ ਦੇਣ ਅਤੇ ਜਿਹੜੀਆਂ ਉਨ੍ਹਾਂ ਨੇ ਗਲੀਆਂ ਦੁਬਾਰਾ ਪੁੱਟ ਦਿੱਤੀਆਂ, ਪੰਚਾਇਤਾਂ ਦੇ ਰੋਕਣ ਦੇ ਬਾਵਜੂਦ ਵੀ, ਕੀ

[ਸਰਦਾਰ ਮਨਪ੍ਰੀਤ ਸਿੰਘ ਇਯਾਲੀ ]

ਉਨ੍ਹਾਂ ਬਾਰੇ ਕੋਈ ਹੱਲ ਹੋ ਰਿਹਾ ਹੈ, ਇਸ ਬਾਰੇ ਮੰਤਰੀ ਜੀ ਦੱਸਣ।

ਮੰਤਰੀ : ਸਪੀਕਰ ਸਾਹਿਬ, ਸਾਡੇ ਕੋਲ ਇਸ ਦੇ ਖਿਲਾਫ ਕੁਝ ਲਿਖ ਕੇ ਨਹੀਂ ਆਇਆ। ਮੈਂਬਰ ਸਾਹਿਬ ਲਿਖ ਕੇ ਭੇਜ ਦੇਣ। ਜਿਹੋ ਜਿਹੀ ਇਹ ਇਨਕੁਆਰੀ ਕਹਿਣਗੇ, ਜਿਸ ਕੋਲੋਂ ਕਰਵਾਉਣ ਨੂੰ ਕਹਿਣਗੇ, ਪੂਰੀ ਤਸੱਲੀ ਨਾਲ ਇਨਕੁਆਰੀ ਕਰਵਾ ਦੇਵਾਂਗੇ ਜੀ। ਸਰਕਾਰ ਵੱਲੋਂ ਕੋਈ ਕਸਰ ਨਹੀਂ ਛੱਡੀ ਜਾਵੇਗੀ।

ਸਰਦਾਰ ਮਨਪ੍ਰੀਤ ਸਿੰਘ ਇਯਾਲੀ : ਧੰਨਵਾਦ ਜੀ, ਮੈਂ ਪਹਿਲਾਂ ਵੀ ਲਿਖ ਕੇ ਦਿੱਤਾ ਹੈ, ਦੁਬਾਰਾ ਵੀ ਲਿਖ ਕੇ ਦੇ ਦੇਵਾਂਗਾ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 824

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋ ਸਕਿਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 938*

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਮੈਂ ਅਲਾਓ ਕਰ ਦਿੱਤੀ ਹੈ।

---

## ਜ਼ਿਲ੍ਹਾ ਲੁਧਿਆਣਾ ਵਿੱਚ ਆਂਗਨਵਾੜੀ ਸੈਂਟਰਾਂ ਦੀ ਗਿਣਤੀ

*812. ਸਰਦਾਰ ਮਨਪ੍ਰੀਤ ਸਿੰਘ ਇਯਾਲੀ : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਲੁਧਿਆਣਾ ਦੇ ਪੇਂਡੂ ਖੇਤਰ ਵਿੱਚ ਕਿੰਨੇ ਆਂਗਣਵਾੜੀ ਸੈਂਟਰ ਹਨ ਅਤੇ ਇਨ੍ਹਾਂ ਸੈਂਟਰਾਂ ਲਈ ਸਾਲ 2012-13 ਵਿੱਚ ਕਿੰਨੀ ਗ੍ਰਾਂਟ ਪ੍ਰਾਪਤ ਹੋਈ ਹੈ?

ਸ਼੍ਰੀ ਮਦਨ ਮੋਹਨ ਮਿੱਤਲ : ਜ਼ਿਲ੍ਹਾ ਲੁਧਿਆਣਾ ਵਿੱਚ ਕੁੱਲ 2401 ਆਂਗਣਵਾੜੀ ਸੈਂਟਰ ਮਨਜ਼ੂਰ ਹਨ, ਜਿਨ੍ਹਾਂ ਵਿੱਚੋਂ 1811 ਆਂਗਣਵਾੜੀ ਸੈਂਟਰ ਪੇਂਡੂ ਖੇਤਰਾਂ ਵਿੱਚ ਚਲ ਰਹੇ ਹਨ। ਇਨ੍ਹਾਂ ਆਂਗਣਵਾੜੀ ਸੈਂਟਰਾਂ ਲਈ ਸਾਲ 2012-13 ਵਿੱਚ 1440.88 ਲੱਖ ਰੁਪਏ ਦੀ ਗ੍ਰਾਂਟ ਜਾਰੀ ਕੀਤੀ ਗਈ। (ਵੇਰਵੇ ਅਨੁਲੱਗ -'ੳ' ਤੇ ਰੱਖੇ ਜਾਂਦੇ ਹਨ)

---

* For Starrted Question No. 938 and reply thereto please see Appendix to this Debates.

### ਅਨੁਲੱਗ – 'ੳ'

ਜ਼ਿਲ੍ਹਾ ਲੁਧਿਆਣਾ ਵਿੱਚ ਆਂਗਣਵਾੜੀ ਸੈਂਟਰਾਂ ਲਈ ਸਾਲ 2●12-13 ਵਿੱਚ ਜਾਰੀ ਗ੍ਰਾਂਟ ਸਬੰਧੀ ਵੇਰਵੇ :-

(ਰਕਮ ਲੱਖਾਂ ਵਿੱਚ)

| ਲੜੀ ਨੰ: | ਆਈਟਮ | ਜਾਰੀ ਕੀਤੀ ਗ੍ਰਾਂਟ |
|---|---|---|
| 1. | ਆਂਗਣਵਾੜੀ ਸੈਂਟਰਾਂ ਦੀਆਂ ਬਿਲਡਿੰਗਾਂ ਦੀ ਉਸਾਰੀ ਲਈ | 72.●● |
| 2. | ਆਂਗਣਵਾੜੀ ਸੈਂਟਰਾਂ ਵਿੱਚ ਇਨਫਰਾਸਟਰੱਕਚਰ ਲਈ | 36.●3 |
| 3. | ਆਂਗਣਵਾੜੀ ਸੈਂਟਰਾਂ ਲਈ ਫਲੈਕਸੀ ਫੰਡ | 22.8● |
| 4. | ਆਂਗਣਵਾੜੀ ਸੈਂਟਰਾਂ ਲਈ ਲੋੜੀਂਦੇ ਸਮਾਨ ਦੀ ਖਰੀਦ ਸਬੰਧੀ | 15.4● |
| 5. | ਮੈਡੀਸਨ ਅਤੇ ਪ੍ਰੀ-ਸਕੂਲ ਸਿੱਖਿਆ ਕਿੱਟਾਂ ਲਈ | 33.61 |
| 6. | ਸਪਲੀਮੈਂਟਰੀ ਨਿਊਟਰੀਸ਼ਨ ਲਈ | 1261.●4 |
| | ਕੁੱਲ ਜੋੜ | 144●.88 |

ਸਰਦਾਰ ਮਨਪ੍ਰੀਤ ਸਿੰਘ ਇਯਾਲੀ : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੱਸਣਗੇ ਕਿ ਕਿੰਨੇ ਆਂਗਣਵਾੜੀ ਸੈਂਟਰ ਹਨ ਜਿਨ੍ਹਾਂ ਕੋਲ ਆਪਣੀਆਂ ਬਿਲਡਿੰਗਾਂ ਨਹੀਂ ਹਨ ਅਤੇ ਉਹ ਕਦੋਂ ਤੱਕ ਬਣਾਈਆਂ ਜਾਣਗੀਆਂ? ਜਿਹੜੇ ਕੋਈ ਹੋਰ ਕਿਸੇ ਇਮਾਰਤ ਵਿੱਚ ਜਾਂ ਬਿਲਡਿੰਗਾਂ ਵਿੱਚ ਸਕੂਲਾਂ ਵਿੱਚ ਜਾਂ ਧਰਮਸ਼ਾਲਾਵਾਂ ਵਿੱਚ ਚਲਾਏ ਜਾ ਰਹੇ ਹਨ, ਉਹ ਕਿੰਨੇ ਹਨ ਅਤੇ ਕਦੋਂ ਤੱਕ ਉਨ੍ਹਾਂ ਵਾਸਤੇ ਬਿਲਡਿੰਗਾਂ ਬਣਾ ਦਿੱਤੀਆਂ ਜਾਣਗੀਆਂ?

ਮੰਤਰੀ : ਸਪੀਕਰ ਸਾਹਿਬ, ਇਸਦੇ ਵਾਸਤੇ ਤਾਂ ਅਲੱਗ ਨੋਟਿਸ ਚਾਹੀਦਾ ਹੈ। ਕਿੰਨੀਆਂ ਬਿਲਡਿੰਗਾਂ ਹਨ, ਕਿੰਨੀਆਂ ਨਹੀਂ ਹਨ ਪਰ ਮੈਂ ਇੰਨਾ ਜ਼ਰੂਰ ਦੱਸ ਦਿੰਦਾ ਹਾਂ ਕਿ ਕੁਝ ਫੰਡਜ਼ ਅਸੀਂ ਹੁਣ ਹਰ ਕਾਂਸਟੀਚੁਐਂਸੀ ਨੂੰ, ਹਰ ਬਲਾਕ ਨੂੰ ਔਰ ਹਰ ਆਂਗਣਵਾੜੀ ਸੈਂਟਰ ਦੀਆਂ ਬਿਲਡਿੰਗਾਂ ਬਣਾਉਣ ਵਾਸਤੇ ਜਾਰੀ ਕੀਤੇ ਹਨ। ਜਿੱਥੇ-ਜਿੱਥੇ ਲੋੜ ਸੀ, ਉਨ੍ਹਾਂ ਨੂੰ ਪੈਸੇ ਚਲੇ ਗਏ ਹਨ। ਹਰ ਹਲਕੇ ਵਿੱਚ ਕਮ-ਅਜ਼-ਕਮ 1● ਜਾਂ 12 ਪਰ ਹਲਕਾ ਉਹ ਪੈਸੇ ਜਾ ਰਹੇ ਹਨ?

ਮਾਨਯੋਗ ਸਪੀਕਰ : 10-12 ਹਰ ਹਲਕੇ ਵਿੱਚ ਆਂਗਣਵਾੜੀ ਸੈਂਟਰ ਦਿੱਤੇ ਹਨ?

ਮੰਤਰੀ : 10-12 ਆਂਗਣਵਾੜੀ ਸੈਂਟਰ ਬਣਾਉਣ ਵਾਸਤੇ ਪੈਸੇ ਦਿੱਤੇ ਗਏ ਹਨ। ਮੇਰੇ ਹਲਕੇ ਵਿੱਚ ਵੀ ਆਏ ਹਨ, ਇਸ ਕਰਕੇ ਮੈਂ ਦੱਸ ਰਿਹਾ ਹਾਂ।

ਮਾਨਯੋਗ ਸਪੀਕਰ : ਮੇਰੇ ਹਲਕੇ ਵਿੱਚ ਤਿੰਨ ਮਿਲੇ ਹਨ, ਮੈਂ ਤਾਂ ਇਸ ਕਰਕੇ ਕਿਹਾ ਹੈ ਕਿ ਤੁਸੀਂ 10-12 ਕਿਹਾ ਹੈ।

ਮੰਤਰੀ : ਮੈਂ ਆਪਣੇ ਵੱਲੋਂ ਦੇ ਦਿਆਂਗਾ ਜੀ।

ਸਰਦਾਰ ਮਨਪ੍ਰੀਤ ਸਿੰਘ ਇਯਾਲੀ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਤੁਸੀਂ ਗਰਾਂਟ ਦਿੱਤੀ ਹੈ, ਇਸ ਵਾਸਤੇ ਕ੍ਰਾਈਟੇਰੀਆ ਕੀ ਬਣਾਇਆ ਗਿਆ ਹੈ?

ਮੰਤਰੀ : ਕ੍ਰਾਈਟੇਰੀਆ ਤਾਂ ਤੁਹਾਡੀ ਹੀ ਰਿਕੁਮੈਂਡੇਸ਼ਨ ਤੇ ਹੀ ਹੈ ਜੀ। ਪਹਿਲਾਂ ਮੈਂ ਬੋਲਿਆ ਨਹੀਂ ਸੀ ਕਿ ਚਲੋ ਨਾ ਹੀ ਬੋਲਾਂ ਪਰ ਤੁਸੀਂ ਪੁੱਛ ਲਿਆ ਤਾਂ ਮੈਂ ਦੱਸ ਦਿੰਦਾ ਹਾਂ ਕਿ ਤੁਸੀਂ ਜੋ ਰਿਕੁਮੈਂਡ ਕੀਤਾ ਹੈ, ਉਸ ਦਾ ਧਿਆਨ ਰੱਖਿਆ ਗਿਆ ਹੈ। ਜੇਕਰ ਤੁਹਾਨੂੰ ਉਨ੍ਹਾਂ ਨੇ ਨਹੀਂ ਪੁੱਛਿਆ ਤਾਂ ਮੈਂ ਉਨ੍ਹਾਂ ਨੂੰ ਕਹਿ ਦਿਆਂਗਾ। ਉਹ ਤੁਹਾਨੂੰ ਪੁੱਛ ਕੇ ਪਾ ਦੇਣਗੇ।

ਸਰਦਾਰ ਮਨਪ੍ਰੀਤ ਸਿੰਘ ਇਯਾਲੀ : ਧੰਨਵਾਦ ਜੀ ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 903

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋ ਸਕਿਆ।)

---

## ਅਮਰਗੜ੍ਹ ਅਤੇ ਅਹਿਮਦਗੜ੍ਹ ਨੂੰ ਬਲਾਕ ਦਾ ਦਰਜਾ ਦੇਣਾ

*668. ਸਰਦਾਰ ਇਕਬਾਲ ਸਿੰਘ ਝੂੰਦਾਂ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਮਰਗੜ੍ਹ ਅਤੇ ਅਹਿਮਦਗੜ੍ਹ ਨੂੰ ਬਲਾਕ ਦਾ ਦਰਜਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

ਸਰਦਾਰ ਸੁਰਜੀਤ ਸਿੰਘ ਰੱਖੜਾ : ਨਹੀਂ ਜੀ।

ਸਰਦਾਰ ਇਕਬਾਲ ਸਿੰਘ ਝੂੰਦਾਂ : ਮਾਨਯੋਗ ਸਪੀਕਰ ਸਾਹਿਬ, ਸਾਡੇ ਹਲਕੇ ਵਿਧਾਨ ਸਭਾ ਦੇ ਦੋ ਬਲਾਕ ਮਲੇਰਕੋਟਲਾ-1 ਅਤੇ ਮਲੇਰਕੋਟਲਾ-2 ਦੋਨੋਂ ਹੀ ਮਲੇਰਕੋਟਲਾ ਵਿਖੇ ਕੰਮ ਕਰਦੇ ਹਨ। ਜਿਸ ਦੇ ਵਿੱਚ ਅਮਰਗੜ੍ਹ ਅਤੇ ਅਹਿਮਦਗੜ੍ਹ ਦੇ ਇਲਾਕੇ ਦੇ ਲੋਕਾਂ

ਨੂੰ ਬੜਾ ਦੂਰ ਫਾਸਲਾ ਤਹਿ ਕਰਨਾ ਪੈਂਦਾ ਹੈ ਪਰ ਕਿਸੇ ਸਮੇਂ ਅਹਿਮਦਗੜ੍ਹ ਵਿਖੇ ਬਲਾਕ ਕੰਮ ਵੀ ਕਰਦਾ ਰਿਹਾ ਹੈ। ਸੋ, ਮੇਰੀ ਗੁਜ਼ਾਰਿਸ਼ ਹੈ ਕਿ ਜਿਹੜੇ ਅਹਿਮਦਗੜ੍ਹ-2 ਦੇ ਪਿੰਡ ਹਨ, ਮਲੇਰਕੋਟਲਾ-2 ਦੇ ਪਿੰਡ ਹਨ ਉਨ੍ਹਾਂ ਸਾਰਿਆਂ ਨੂੰ ਹੀ ਅਹਿਮਦਗੜ੍ਹ ਸੈਂਟਰ ਨੇੜੇ ਪੈਂਦਾ ਹੈ। ਉਹੀ ਜਗ੍ਹਾ ਹੈ, ਉਹੀ ਸਟਾਫ ਹੈ, ਕਿਉਂ ਨਾ ਮਲੇਰਕੋਟਲਾ-2 ਬਲਾਕ ਜਿਹੜਾ ਹੈ, ਉਸ ਨੂੰ ਅਹਿਮਦਗੜ੍ਹ ਵਿਖੇ ਸ਼ਿਫਟ ਕੀਤਾ ਜਾਵੇ ਤਾਂ ਕਿ ਲੋਕਾਂ ਨੂੰ ਸਹੂਲਤ ਹੋ ਸਕੇ। ਉਹੀ ਪਿੰਡ ਹਨ, ਜਗ੍ਹਾ ਵੀ ਅਵੇਲੇਬਲ ਹੈ, ਸਭ ਕੁਝ ਅਵੇਲੇਬਲ ਹੈ। ਸਟਾਫ ਦੀ ਵੀ ਲੋੜ ਨਹੀਂ ਹੈ ਜੇਕਰ ਸਿਰਫ ਰਜਿਸਟਰੇਸ਼ਨ ਚੇਂਜ ਕਰ ਦਿੱਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਲੋਕਾਂ ਨੂੰ ਬਹੁਤ ਵੱਡੀ ਸਹੂਲਤ ਸਰਕਾਰ ਨੇੜੇ ਪ੍ਰਦਾਨ ਕਰ ਸਕਦੀ ਹੈ। ਕੀ ਮੰਤਰੀ ਜੀ ਕਿਰਪਾ ਕਰਕੇ ਇਸ ਕਿਸਮ ਦੀ ਪ੍ਰੋਪੋਜ਼ਲ ਤੇ ਕੋਈ ਗੌਰ ਕਰਨਗੇ ਜੇਕਰ ਫਿਲਹਾਲ ਨਵੇਂ ਬਲਾਕ ਬਣਾਉਣ ਦੀ ਹਾਲੇ ਕੋਈ ਪ੍ਰੋਪਜ਼ਲ ਨਹੀਂ ਹੈ?

ਮੰਤਰੀ : ਸਪੀਕਰ ਸਾਹਿਬ, ਇਹ ਜਿਹੜੀ ਪਲਾਨ ਹੈ ਇਹ ਡਿਪਟੀ ਕਮਿਸ਼ਨਰ ਦੀ ਰਿਪੋਰਟ ਤੇ ਬਲਾਕ ਬਣਾਏ ਜਾਂਦੇ ਹਨ। ਹਾਲੇ ਸਾਡੇ ਕੋਲ ਰਿਪੋਰਟ ਆਈ ਨਹੀਂ ਹੈ। ਜਦੋਂ ਸਾਡੇ ਕੋਲ ਰਿਪੋਰਟ ਆ ਜਾਵੇਗੀ ਅਸੀਂ ਕਨਸਿਡਰ ਕਰ ਲਵਾਂਗੇ ਜੀ। ਜੇ ਬਣਦੇ ਹੋਣਗੇ, ਪਾਪੂਲੇਸ਼ਨ ਪੂਰੀ ਹੋਵੇਗੀ, ਲੋਕਾਂ ਨੂੰ ਸਹੂਲਤ ਹੋਵੇਗੀ ਤਾਂ ਫਿਰ ਅਸੀਂ ਸਲਾਹ ਕਰਕੇ ਇਸ ਨੂੰ ਕਰ ਦਿਆਂਗੇ ਜੀ।

ਸਰਦਾਰ ਇਕਬਾਲ ਸਿੰਘ ਝੂੰਦਾਂ : ਧੰਨਵਾਦ ਜੀ।

ਮਾਨਯੋਗ ਸਪੀਕਰ : ਹੁਣ ਪ੍ਰਸ਼ਨ ਸਮਾਪਤ ਹੁੰਦੇ ਹਨ।

---

# UNSTARRED QUESTIONS AND ANSWERS

## ਮਨਜ਼ੂਰ ਕੀਤੇ ਗਏ ਮੈਗਾ ਪ੍ਰਾਜੈਕਟ

29. ਸ਼੍ਰੀ ਸੁਨੀਲ ਕੁਮਾਰ ਜਾਖੜ : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2007-08 ਤੋਂ ਮਿਤੀ ਅੰਤ ਤੱਕ ਸਰਕਾਰ ਵੱਲੋਂ ਕਿਸ-ਕਿਸ ਮਿਤੀ ਨੂੰ ਕਿੰਨੀ-ਕਿੰਨੀ ਕੀਮਤ ਦੇ ਕਿੰਨੇ-ਕਿੰਨੇ ਰੀਅਲ ਅਸਟੇਟ ਅਤੇ ਉਦਯੋਗਿਕ ਮੈਗਾ ਪ੍ਰਾਜੈਕਟ ਮਨਜ਼ੂਰ ਕੀਤੇ ਗਏ;

(ਅ) ਉਪਰੋਕਤ ਮਨਜ਼ੂਰ ਪ੍ਰੋਜੈਕਟਾਂ ਵਿੱਚੋਂ ਕਿੰਨੇ ਪ੍ਰਾਜੈਕਟਾਂ ਤੇ ਕੰਮ ਸ਼ੁਰੂ ਹੋ ਗਿਆ ਹੈ ਅਤੇ ਇਨ੍ਹਾਂ ਉਤੇ ਇਨਵੈਸਟ ਹੋ ਚੁੱਕੇ ਪੈਸੇ ਦੇ ਵੇਰਵੇ ਕੀ ਹਨ ?

ਉਦਯੋਗ ਅਤੇ ਕਮਰਸ ਮੰਤਰੀ (ਸ਼੍ਰੀ ਅਨਿਲ ਜੋਸ਼ੀ) : (ੳ) ਸ਼੍ਰੀਮਾਨ ਜੀ, ਸਾਲ 2●●7-●8 ਤੋਂ ਹੁਣ ਤੱਕ ਕੁੱਲ 11 ਮੈਗਾ ਹਾਊਸਿੰਗ ਪ੍ਰੋਜੈਕਟ, 98 ਮੈਗਾ ਉਦਯੋਗਿਕ ਪ੍ਰੋਜੈਕਟ, 4● ਐਗਰੀ ਮੈਗਾ ਪ੍ਰੋਜੈਕਟ ਅਤੇ 1 ਨਾਨ ਕੰਨਵੈਨਸ਼ਨਲ ਏਨਰਜੀ ਪ੍ਰੋਜੈਕਟ ਪ੍ਰਵਾਨ ਕੀਤੇ ਗਏ ਹਨ, ਜਿਨ੍ਹਾਂ ਤੇ ਕ੍ਰਮਵਾਰ 5652.●● ਕਰੋੜ ਰੁਪਏ, 52614.12 ਕਰੋੜ ਰੁਪਏ 5352.48 ਕਰੋੜ ਰੁਪਏ ਅਤੇ 233.8● ਕਰੋੜ ਰੁਪਏ ਅਨੁਮਾਨਤ ਨਿਵੇਸ਼ ਕੀਤਾ ਜਾਣਾ ਹੈ, ਜਿਸ ਦੇ ਵੇਰਵੇ *ਅਨੁਲੱਗ 1,2,3 ਅਤੇ 4 ਤੇ ਹਨ।

(ਅ) ਉਪਰੋਕਤ ਪ੍ਰਵਾਨਤ ਮੈਗਾ ਪ੍ਰੋਜੈਕਟਾਂ ਵਿੱਚੋਂ 11 ਮੈਗਾ ਹਾਊਸਿੰਗ ਪ੍ਰੋਜੈਕਟਾਂ, 54 ਮੈਗਾ ਉਦਯੋਗਿਕ ਪ੍ਰੋਜੈਕਟਾਂ, 3● ਐਗਰੀ ਮੈਗਾ ਪ੍ਰੋਜੈਕਟਾਂ, 1 ਨਾਨ ਕੰਨਵੈਨਸ਼ਨਲ ਏਨਰਜੀ ਪ੍ਰੋਜੈਕਟ ਦਾ ਕੰਮ ਸ਼ੁਰੂ ਹੋ ਚੁੱਕਿਆ ਹੈ। ਇਨ੍ਹਾਂ ਪ੍ਰੋਜੈਕਟਾਂ ਤੇ ਕ੍ਰਮਵਾਰ 2538.58 ਕਰੋੜ ਰੁਪਏ, 7934.7● ਕਰੋੜ ਰੁਪਏ, 1787.12 ਕਰੋੜ ਰੁਪਏ ਅਤੇ 233.8● ਕਰੋੜ ਰੁਪਏ ਦਾ ਨਿਵੇਸ਼ ਹੋ ਚੁੱਕਾ ਹੈ। ਜਿਨ੍ਹਾਂ ਦਾ ਵੇਰਵਾ * ਅਨੁਲੱਗ-3,4,5 ਅਤੇ 6 ਵਿੱਚ ਦਰਜ ਹੈ।

---

## ਜਬਰ ਜਨਾਹ ਨੂੰ ਰੋਕਣ ਲਈ ਫਾਸਟ ਟਰੈਕ ਕੋਰਟਾਂ ਦਾ ਗਠਨ

31. ਸ਼੍ਰੀ ਤਰਲੋਚਨ ਸਿੰਘ : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਨਵੰਬਰ, 2●12 ਤੋਂ ਜਨਵਰੀ, 2●13 ਦੇ ਦੌਰਾਨ ਰਾਜ ਵਿੱਚ ਔਰਤਾਂ ਨਾਲ ਬਲਾਤਕਾਰ ਅਤੇ ਜਿਨਸੀ ਜਬਰ ਜਨਾਹ ਦੇ ਜ਼ਿਲ੍ਹਾ-ਵਾਰ ਕੁੱਲ ਕਿੰਨੇ ਕੇਸ ਰਜਿਸਟਰ ਹੋਏ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੇਸਾਂ ਦੇ ਨਿਪਟਾਰੇ ਲਈ ਕੰਮ ਕਰ ਰਹੀਆਂ ਫਾਸਟ ਟਰੈਕ ਕੋਰਟਾਂ ਦੀ ਗਿਣਤੀ ਕਿੰਨੀ ਹੈ?

ਸਰਦਾਰ ਸੁਖਬੀਰ ਸਿੰਘ ਬਾਦਲ : ਸ਼੍ਰੀਮਾਨ ਜੀ,

(ੳ) ਨਵੰਬਰ, 2●12 ਤੋਂ ਜਨਵਰੀ, 2●13 ਦੇ ਦੌਰਾਨ ਰਾਜ ਵਿੱਚ ਔਰਤਾਂ ਨਾਲ ਬਲਾਤਕਾਰ ਅਤੇ ਜਿਨਸੀ ਜਬਰਜਨਾਹ ਦੇ 186 ਕੇਸ ਦਰਜ ਹੋਏ ਹਨ। ਇਸ ਸਬੰਧੀ ਜ਼ਿਲ੍ਹਾ-ਵਾਰ ਅਤੇ ਸਾਲ ਵਾਰ ਗਿਣਤੀ ਅਨੁਲੱਗ 'ੳ' ਤੇ ਉਪਲਬਧ ਹੈ।

---

* Placed in the Revisor branch.

(ਅ) ਪੰਜਾਬ ਰਾਜ ਵਿੱਚ ਇਨ੍ਹਾਂ ਕੰਮਾਂ ਦੇ ਨਿਪਟਾਰੇ ਲਈ ਮੌਜੂਦਾ ਸਮੇਂ 6 ਫਾਸਟ ਟਰੈਕ ਕੋਰਟਾਂ (ਅੰਮ੍ਰਿਤਸਰ, ਗੁਰਦਾਸਪੁਰ, ਜਲੰਧਰ, ਲੁਧਿਆਣਾ-2 ਐਕਸਕਲੂਸਿਵ ਕੋਰਟਾਂ ਅਤੇ ਸੰਗਰੂਰ, ਕੰਮ ਕਰ ਰਹੀਆਂ ਹਨ ਅਤੇ ਇਸ ਤੋਂ ਇਲਾਵਾ ਸਰਕਾਰ ਵੱਲੋਂ ਰਜਿਸਟਰਾਰ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੂੰ ਰਾਜ ਵਿੱਚ 20 ਫਾਸਟ ਟਰੈਕ ਕੋਰਟਾਂ ਸਥਾਪਿਤ ਕਰਨ ਲਈ ਵਧੀਕ ਜ਼ਿਲ੍ਹਾ ਅਤੇ ਸੈਸ਼ਨ ਜੱਜ ਦੇ ਰੈਂਕ ਦੇ ਜੁਡੀਸ਼ੀਅਲ ਅਫਸਰਾਂ (ਸਮੇਤ ਲੋੜੀਂਦੇ ਸਟਾਫ) ਨੂੰ ਪ੍ਰਵਾਨਗੀ ਦੇ ਦਿੱਤੀ ਗਈ ਹੈ।

ਅਨੁਲੱਗ 'ੳ'

| ਲੜੀ ਨੰ. | ਜ਼ਿਲ੍ਹਾ | ਬਲਾਤਕਾਰ ਤੇ ਜਬਰਜਨਾਹ ਦੇ ਕੇਸਾਂ ਦੀ ਸਮੇਂ ਨਵੰਬਰ, 2012 ਤੋਂ ਜਨਵਰੀ 2013 ਤੱਕ ਦੀ ਕੁੱਲ ਗਿਣਤੀ |
|---|---|---|
| 1. | ਅੰਮ੍ਰਿਤਸਰ- ਸ਼ਹਿਰੀ | 6 |
| 2. | ਜਲੰਧਰ-ਸ਼ਹਿਰੀ | 9 |
| 3. | ਲੁਧਿਆਣਾ ਸ਼ਹਿਰੀ | 22 |
| 4. | ਤਰਨਤਾਰਨ | 6 |
| 5. | ਅੰਮ੍ਰਿਤਸਰ ਦਿਹਾਤੀ | 7 |
| 6. | ਗੁਰਦਾਸਪੁਰ | 2 |
| 7. | ਬਟਾਲਾ | 9 |
| 8. | ਪਠਾਨਕੋਟ | 4 |
| 9. | ਜਲੰਧਰ-ਦਿਹਾਤੀ | 12 |
| 10. | ਹੁਸ਼ਿਆਰਪੁਰ | 7 |
| 11. | ਕਪੂਰਥਲਾ | 1 |
| 12. | ਲੁਧਿਆਣਾ ਦਿਹਾਤੀ | 4 |
| 13. | ਖੰਨਾ | 4 |
| 14. | ਫਤਹਿਗੜ੍ਹ ਸਾਹਿਬ | 5 |

[ਉਪ ਮੁੱਖ ਮੰਤਰੀ]

| | | |
|---|---|---|
| 15. | ਪਟਿਆਲਾ | 8 |
| 16. | ਸੰਗਰੂਰ | 10 |
| 17. | ਬਰਨਾਲਾ | 5 |
| 18. | ਰੋਪੜ | 5 |
| 19. | ਐਸ.ਏ.ਐਸ. ਨਗਰ | 6 |
| 20. | ਐਸ.ਬੀ.ਐਸ. ਨਗਰ | 5 |
| 21. | ਫਿਰੋਜ਼ਪੁਰ | 5 |
| 22. | ਫਰੀਦਕੋਟ | 4 |
| 23. | ਮੋਗਾ | 7 |
| 24. | ਫਾਜ਼ਿਲਕਾ | 7 |
| 25. | ਸ੍ਰੀ ਮੁਕਤਸਰ ਸਾਹਿਬ | 2 |
| 26. | ਬਠਿੰਡਾ | 14 |
| 27. | ਮਾਨਸਾ | 10 |
| 28. | ਜੀ. ਆਰ. ਪੀ. ਪਟਿਆਲਾ | 0 |
| | ਕੁੱਲ | 186 |

## ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰ: 32*

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਂਕਸ਼ਨ ਮੰਗੀ ਗਈ ਹੈ।

## ਸ਼ਗਨ ਸਕੀਮ ਅਧੀਨ ਪੈਂਡਿੰਗ ਕੇਸ

41. ਸ਼੍ਰੀਮਤੀ ਗੁਰਇਕਬਾਲ ਕੌਰ : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਰਾਜ ਵਿੱਚ ਸਾਲ 2011–12 ਅਤੇ 2012–13 ਦੇ ਦੌਰਾਨ ਲਾਭਪਾਤਰਾਂ ਨੂੰ ਸ਼ਗਨ ਸ਼ਕੀਮ ਦੀ ਅਦਾਇਗੀ ਕਰਨ ਦੇ ਪੈਂਡਿੰਗ ਪਏ ਕੇਸਾਂ ਦੀ ਜ਼ਿਲ੍ਹਾ–ਵਾਰ ਗਿਣਤੀ ਕਿੰਨੀ ਹੈ;

* Reply to this Unstarred Question No. 32 has not been received till 6.10.2015 i.e. the date on which this debates was sent to the press for final printing.

(ਅ) ਉਪਰੋਕਤ ਕੇਸਾਂ ਵਿੱਚ ਅਦਾਇਗੀ ਲਈ ਕਿੰਨੀ ਰਕਮ ਖਰਚ ਕਰਨ ਦਾ ਟੀਚਾ ਹੈ ਅਤੇ ਪੈਂਡਿੰਗ ਪਏ ਕੇਸਾਂ ਦਾ ਨਿਪਟਾਰਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

ਸਰਦਾਰ ਗੁਲਜਾਰ ਸਿੰਘ ਰਣੀਕੇ:

(ੳ) ਮੰਗੀ ਗਈ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

(ਅ) ਮੰਗੀ ਗਈ ਸੂਚਨਾ ਅਨੁਲੱਗ 'ਅ' ਤੇ ਰੱਖੀ ਜਾਂਦੀ ਹੈ।

ਅਨੁਲੱਗ 'ੳ'

ਸ਼ਗਨ ਸਕੀਮ ਅਧੀਨ ਪੈਂਡਿੰਗ ਕੇਸ

ਰਾਜ ਵਿੱਚ ਸਾਲ 2●11-12 ਅਤੇ 2●12-13 ਦੇ ਲਾਭਪਾਤਰਾਂ ਨੂੰ ਸ਼ਗਨ ਸਕੀਮ ਦੀ ਅਦਾਇਗੀ ਕਰਨ ਦੇ ਪੈਂਡਿੰਗ ਪਏ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | 2●11-12 | 2●12-13 | ਕੁੱਲ ਕੇਸਾਂ ਦੀ ਗਿਣਤੀ |
|---|---|---|---|---|
| 1. | ਅੰਮ੍ਰਿਤਸਰ | 1894 | 2118 | 4●12 |
| 2. | ਬਠਿੰਡਾ | -- | 799 | 799 |
| 3. | ਬਰਨਾਲਾ | ●6 | 325 | 331 |
| 4. | ਫਿਰੋਜ਼ਪੁਰ | 1●69 | 349 | 1418 |
| 5. | ਫਾਜ਼ਿਲਕਾ | -- | 684 | 684 |
| 6. | ਫਰੀਦਕੋਟ | 82 | 42● | 5●2 |
| 7. | ਫਤਹਿਗੜ੍ਹ ਸਾਹਿਬ | 187 | 445 | 632 |
| 8. | ਗੁਰਦਾਸਪੁਰ | 2236 | 968 | 32●4 |
| 9. | ਹੁਸ਼ਿਆਰਪੁਰ | 1374 | 76● | 2134 |
| 1●. | ਜਲੰਧਰ | 728 | 89● | 1618 |
| 11. | ਕਪੂਰਥਲਾ | 61 | 47● | 531 |
| 12. | ਲੁਧਿਆਣਾ | 94● | 1411 | 2351 |

[ਭਲਾਈ ਮੰਤਰੀ]

| | | | |
|---|---|---|---|
| 13. ਮੋਗਾ | 07 | 549 | 556 |
| 14. ਸ੍ਰੀ ਮੁਕਤਸਰ ਸਾਹਿਬ | -- | 354 | 354 |
| 15. ਮਾਨਸਾ | 326 | 736 | 1062 |
| 16. ਸ਼ਹੀਦ ਭਗਤ ਸਿੰਘ ਨਗਰ | 413 | 446 | 859 |
| 17. ਪਟਿਆਲਾ | 50 | 1598 | 1648 |
| 18. ਰੂਪਨਗਰ | 18 | 591 | 609 |
| 19. ਐਸ.ਏ.ਐਸ. ਨਗਰ | 34 | 385 | 419 |
| 20. ਸੰਗਰੂਰ | 418 | 1095 | 1513 |
| 21. ਤਰਨਤਾਰਨ | 1367 | 931 | 2298 |
| 22. ਪਠਾਨਕੋਟ | -- | 401 | 401 |
| ਜੋੜ | 11210 | 16725 | 27935 |

ਅਨੁਲੱਗ 'ਅ'

ਸ਼ਗਨ ਸਕੀਮ ਅਧੀਨ ਪੈਂਡਿੰਗ ਕੇਸ

ਸਾਲ 2011-12 ਦੇ ਪੈਂਡਿੰਗ 11210 ਕੇਸਾਂ ਲਈ 1681.50 ਲੱਖ ਰੁਪਏ ਦੀ ਰਾਸ਼ੀ ਅਤੇ ਸਾਲ 2012-13 ਦੇ 16725 ਕੇਸਾਂ ਲਈ 2508.75 ਲੱਖ ਰੁਪਏ ਦੀ ਰਾਸ਼ੀ ਖਰਚ ਕੀਤੀ ਜਾਣੀ ਹੈ। ਇਨ੍ਹਾਂ ਪੈਂਡਿੰਗ ਕੇਸਾਂ ਦਾ ਨਿਪਟਾਰਾ ਫੰਡਜ਼ ਪ੍ਰਾਪਤ ਹੋਣ ਤੇ ਕੀਤਾ ਜਾਵੇਗਾ।

---

## ਅਧਿਆਪਕਾਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਗਿਣਤੀ

45. ਸਰਦਾਰ ਸੰਗਤ ਸਿੰਘ ਗਿਲਜੀਆਂ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਅਧਿਆਪਕਾਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਜ਼ਿਲ੍ਹਾ-ਵਾਰ ਅਤੇ ਸ਼੍ਰੇਣੀ-ਵਾਰ ਗਿਣਤੀ ਕਿੰਨੀ-ਕਿੰਨੀ ਹੈ?

ਸਰਦਾਰ ਸਿਕੰਦਰ ਸਿੰਘ ਮਲੂਕਾ : ਸ਼੍ਰੀਮਾਨ ਜੀ, ਸਿੱਖਿਆ ਵਿਭਾਗ ਪੰਜਾਬ ਵਿੱਚ ਇਸ ਸਮੇਂ ਅਧਿਆਪਕਾਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਜ਼ਿਲ੍ਹਾ-ਵਾਰ ਅਤੇ ਸ਼੍ਰੇਣੀ-ਵਾਰ ਗਿਣਤੀ ਅਨੁਲੱਗ 'ੳ' ਅਨੁਸਾਰ ਹੈ :

ਅਨੁਲੱਗ 'ੳ'

ਵਿਸ਼ਾ : ਜ਼ਿਲ੍ਹਾ ਵਾਈਜ਼/ਕੈਟਾਗਰੀ ਵਾਈਜ਼ ਟੀਚਰਾਂ ਦੀਆਂ ਖਾਲੀ ਅਸਾਮੀਆਂ ਸਬੰਧੀ।

| ਲੜੀ ਨੰ: | ਜ਼ਿਲ੍ਹੇ | ਪ੍ਰਿੰਸੀਪਲ | ਮੁੱਖ ਅਧਿਆਪਕ | ਲੈਕਚਰਾਰ | ਮਾਸਟਰ | ਵੋਕੇਸ਼ਨਲ ਟੀਚਰ | ਸੀ. ਐਂਡ ਵੀ. | ਸੈਂਟਰ ਹੈੱਡ ਟੀਚਰ | ਹੈੱਡ ਟੀਚਰ | ਜੇ.ਬੀ. ਟੀ./ ਈ.ਟੀ.ਟੀ. |
|---|---|---|---|---|---|---|---|---|---|---|
| 1. | ਅੰਮ੍ਰਿਤਸਰ | 17 | 26 | 178 | 998 | 144 | 137 | 38 | 188 | 795 |
| 2. | ਗੁਰਦਾਸਪੁਰ | 49 | 23 | 223 | 376 | 114 | 22 | 65 | 1●5 | 471 |
| 3. | ਹੁਸ਼ਿਆਰਪੁਰ | 35 | 15 | 282 | 416 | 144 | 176 | 33 | 2●6 | 441 |
| 4. | ਜਲੰਧਰ | 41 | 61 | 359 | 1●67 | 189 | 16● | 31 | 151 | 741 |
| 5. | ਕਪੂਰਥਲਾ | 22 | 148 | 148 | 341 | 9● | 126 | 26 | 78 | 284 |
| 6. | ਸ਼ਹੀਦ ਭਗਤ ਸਿੰਘ ਨਗਰ | 9 | 33 | 187 | 478 | 6● | 127 | 24 | 65 | 215 |
| 7. | ਤਰਨਤਾਰਨ | 41 | 56 | 563 | 1429 | 1●2 | 1●3 | 22 | 84 | 535 |
| 8. | ਪਠਾਨਕੋਟ | 14 | 2 | 83 | 149 | 4● | 86 | ● | 36 | 18● |
| 9. | ਫਤਹਿਗੜ੍ਹ ਸਾਹਿਬ | 1 | 12 | 48 | 341 | 4● | 78 | 15 | 54 | 21 |
| 1●. | ਪਟਿਆਲਾ | 6 | 2● | 7● | 528 | 141 | 93 | 36 | 118 | 4●● |
| 11. | ਸੰਗਰੂਰ | 2● | 55 | 147 | 6●7 | 13● | 72 | 19 | 83 | 82 |

[ਸਿੱਖਿਆ ਮੰਤਰੀ]

| | | | | | | | | | | |
|---|---|---|---|---|---|---|---|---|---|---|
| 12. | ਬਰਨਾਲਾ | 15 | 3● | 95 | 367 | 37 | 58 | 9 | 39 | 225 |
| 13. | ਲੁਧਿਆਣਾ | 32 | 73 | 383 | 523 | 169 | 224 | 45 | 157 | 449 |
| 14. | ਰੂਪਨਗਰ | 3 | 19 | 83 | 341 | 75 | 34 | 21 | 67 | 3● |
| 15. | ਐਸ.ਏ.ਐਸ. ਨਗਰ | ● | 5 | 6 | 143 | 45 | 3● | 21 | 1●2 | 265 |
| 16. | ਫਰੀਦਕੋਟ | 2 | 12 | 17 | 246 | 33 | 26 | 9 | 82 | 51 |
| 17. | ਫਾਜ਼ਿਲਕਾ | 25 | 2 | 11● | 185 | 76 | 3● | 24 | 47 | 58 |
| 18. | ਬਠਿੰਡਾ | 44 | 2● | 153 | 5●4 | 1●9 | 74 | 2● | 61 | 275 |
| 19. | ਮਾਨਸਾ | 34 | 28 | 173 | 7●● | 61 | 97 | 8 | 37 | 152 |
| 2●. | ਸ੍ਰੀ ਮੁਕਤਸਰ ਸਾਹਿਬ | 47 | 11 | 158 | 3●9 | 57 | 65 | 11 | 54 | 27● |
| 21. | ਮੋਗਾ | 42 | 38 | 279 | 633 | 1●2 | 13● | 15 | 74 | 253 |
| 22. | ਫਿਰੋਜ਼ਪੁਰ | 23 | 17 | 125 | 331 | 71 | 1●3 | 8 | 7● | 165 |
| | ਜੋੜ | 522 | 7●6 | 387● | 11●12 | 2●29 | 2●51 | 5●● | 1958 | 6358 |

## ਪੀ. ਆਰ.ਟੀ.ਸੀ. ਦੀ ਵਿੱਤੀ ਹਾਲਤ

46. ਸ਼੍ਰੀ ਬ੍ਰਹਮ ਮਹਿੰਦਰਾ : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਵਿੱਤੀ ਸਾਲ 2010–11, 2011–12 ਅਤੇ 2012–13 ਤੋਂ ਹੁਣ ਤੱਕ ਪੀ.ਆਰ.ਟੀ.ਸੀ. ਦੀ ਸਾਲ–ਵਾਰ ਵਿੱਤੀ ਹਾਲਤ ਕੀ ਹੈ;

(ਅ) ਕੀ ਵਾਧੂ ਵਸੂਲੀ ਦੀ ਸਹੂਲਤ ਪ੍ਰਾਪਤ ਕਰਨ ਲਈ ਕੋਈ ਤਜਵੀਜ਼ ਪੀ.ਆਰ.ਟੀ.ਸੀ. ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਅਤੇ ਕਾਰਨ ਵੀ ਹਨ?

ਸਰਦਾਰ ਅਜੀਤ ਸਿੰਘ ਕੋਹਾੜ: (ੳ) ਪੀ.ਆਰ.ਟੀ.ਸੀ. ਦੀ ਮਾਲੀ ਅਵਸਥਾ ਹੇਠ ਲਿਖੇ ਅਨੁਸਾਰ ਹੈ:–

(ਰੁਪਏ (ਲੱਖਾਂ ਵਿੱਚ)

| ਸਾਲ | ਓਪਰੇਟਿੰਗ ਵਾਧਾ/ਘਾਟਾ | ਪੈਨਸ਼ਨ | ਕੁੱਲ ਘਾਟਾ |
|---|---|---|---|
| 2010–11 | –1345.58 | –2555.05 | 3900.63 |
| 2011–12 | –238.97 | –3075.50 | 3314.47 |

ਵਿੱਤੀ ਸਾਲ 2012–13 ਦੇ ਖਾਤੇ ਸਰਕਾਰ ਵਲੋਂ ਆਉਣ ਵਾਲੀ ਕਲੇਮਾਂ ਦੀ ਰਕਮ ਅਤੇ ਖਰਚੇ ਮਿਲਾਉ ਉਪਰੰਤ 31 ਮਾਰਚ, 2013 ਤੋਂ ਬਾਅਦ ਤਿਆਰ ਹੋਣਗੇ।

(ਅ) ਪੀ.ਆਰ.ਟੀ.ਸੀ. ਵੱਲੋਂ ਸਰਕਾਰ ਨੂੰ ਪੰਜਾਬ ਰੋਡਵੇਜ ਦੀ ਤਰਜ ਤੇ 50 ਕਰੋੜ ਰੁਪਏ ਦੀ ਹਰ ਸਾਲ ਬਜਟ ਵਿਵਸਥਾ ਕਰਨ ਦੀ ਬੇਨਤੀ ਕੀਤੀ ਗਈ ਹੈ। ਇਸ ਤੋਂ ਇਲਾਵਾ ਪੀ.ਆਰ.ਟੀ.ਸੀ. ਵੱਲੋਂ ਆਪਣੀ ਪਟਿਆਲਾ ਅਤੇ ਫਗਵਾੜਾ ਵਿਖੇ ਸਰਪਲੱਸ ਜ਼ਮੀਨ ਨੂੰ ਪੁੱਡਾ ਰਾਹੀਂ ਵੇਚਣ ਦੀ ਪ੍ਰਕਿਰਿਆ ਅਰੰਭ ਕੀਤੀ ਹੋਈ ਹੈ।

---

## ਸਰਕਾਰ ਵੱਲੋਂ ਲਏ ਗਏ ਕਰਜ਼ੇ ਦੀ ਬਕਾਇਆ ਰਕਮ

48. ਸ਼੍ਰੀ ਬ੍ਰਹਮ ਮਹਿੰਦਰਾ : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਵੱਲੋਂ ਵੱਖ–ਵੱਖ ਏਜੰਸੀਆਂ ਪਾਸੋਂ ਹੁਣ ਤੱਕ ਲਏ ਗਏ ਕਰਜ਼ੇ ਅਤੇ ਸਰਕਾਰੀ ਕਾਰੋਬਾਰ ਅਦਾਰਿਆਂ ਵੱਲ ਹੁਣ ਤੱਕ ਵੱਖ–ਵੱਖ ਏਜੰਸੀਆਂ ਪਾਸੋਂ ਲਏ ਗਏ ਕਰਜ਼ੇ ਦੀ ਕੁੱਲ ਬਕਾਇਆ ਰਕਮ ਕਿੰਨੀ ਹੈ, ਜਿਸ ਵਿੱਚ ਸਰਕਾਰ ਨੇ ਆਪਣੀ ਗਰੰਟੀ ਦਿੱਤੀ ਹੈ ਅਤੇ ਸਰਕਾਰ ਦੁਆਰਾ ਇਸ ਤੇ ਪ੍ਰਤੀ ਮਹੀਨਾ ਕਿੰਨਾ ਵਿਆਜ ਅਦਾ ਕੀਤਾ ਜਾਂਦਾ ਹੈ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਭਾਰਤ ਸਰਕਾਰ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਤੋਂ ਪ੍ਰਾਪਤ 2●11-12 ਦੇ ਲੇਖਿਆਂ ਮੁਤਾਬਿਕ 31.3.2●12 ਨੂੰ ਰਾਜ ਸਰਕਾਰ ਵਿਰੁੱਧ 83●99.32 ਕਰੋੜ ਰੁਪਏ ਦਾ ਕਰਜ਼ਾ ਸੀ। ਰਾਜ ਸਰਕਾਰ ਵੱਲੋਂ ਸਾਲ 2●11-12 ਵਿੱਚ ਕਰਜ਼ਿਆਂ ਤੇ 628●.●2 ਕਰੋੜ ਰੁਪਏ ਦੇ ਵਿਆਜ ਦੀ ਅਦਾਇਗੀ ਕੀਤੀ ਗਈ ਹੈ। 31.3.2●12 ਨੂੰ ਬਕਾਇਆ ਕਰਜੇ ਅਤੇ ਸਾਲ 2●11-12 ਵਿੱਚ ਦਿੱਤੇ ਗਏ ਵਿਆਜ ਦਾ ਵੇਰਵਾ ਅਨੁਲੱਗ 'ਏ' ਤੇ ਹੈ।

ਸਰਕਾਰੀ ਕਾਰੋਬਾਰ ਅਦਾਰਿਆਂ ਵੱਲ ਵੱਖ-ਵੱਖ ਏਜੰਸੀਆਂ ਪਾਸੋਂ ਲਏ ਕਰਜ਼ੇ (ਘੱਟ ਅਰਸੇ ਅਤੇ ਲੰਬੇ ਅਰਸੇ) ਦੀ ਹੁਣ ਤੱਕ ਦੇ ਬਕਾਏ ਦੀ ਰਾਸ਼ੀ 64,348.99 ਕਰੋੜ ਰੁਪਏ ਹੈ, ਜਿਸ ਵਿੱਚ ਸਰਕਾਰ ਨੇ ਆਪਣੀ ਗਰੰਟੀ ਦਿੱਤੀ ਹੋਈ ਹੈ। ਇਸ ਰਾਸ਼ੀ ਤੇ ਰਾਜ ਸਰਕਾਰ ਵਲੋਂ ਕਿਸੇ ਵਿਆਜ ਦੀ ਅਦਾਇਗੀ ਨਹੀਂ ਕੀਤੀ ਜਾਂਦੀ ਹੈ। ਇਸ ਦਾ ਵੇਰਵਾ ਅਨੁਲੱਗ 'ਬੀ' ਤੇ ਹੈ।

ਅਨੁਲੱਗ 'ਏ'

ਭਾਰਤ ਸਰਕਾਰ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਤੋਂ ਪ੍ਰਾਪਤ 2●11-12 ਦੇ ਲੇਖਿਆਂ ਮੁਤਾਬਿਕ 31.3.2●12 ਨੂੰ ਰਾਜ ਸਰਕਾਰ ਵਿਰੁੱਧ 83,●99.32 ਕਰੋੜ ਰੁਪਏ ਦਾ ਕਰਜ਼ਾ ਸੀ। ਰਾਜ ਸਰਕਾਰ ਵਲੋਂ ਸਾਲ 2●11-12 ਵਿੱਚ ਕਰਜ਼ਿਆਂ ਤੇ 628●.●2 ਕਰੋੜ ਰੁਪਏ ਦੇ ਵਿਆਜ ਦੀ ਅਦਾਇਗੀ ਕੀਤੀ ਗਈ ਹੈ। 31.3.2●12 ਨੂੰ ਬਕਾਇਆ ਕਰਜ਼ੇ ਅਤੇ ਸਾਲ 2●11-12 ਵਿੱਚ ਦਿੱਤੇ ਗਏ ਵਿਆਜ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

(ਰੁਪਏ ਕਰੋੜਾਂ ਵਿੱਚ)

| | ਕਰਜ਼ੇ ਦਾ ਵੇਰਵਾ | 31.3.2●12 ਨੂੰ ਬਕਾਇਆ ਕਰਜ਼ੇ | 2●11-12 ਵਿੱਚ ਦਿੱਤਾ ਗਿਆ ਵਿਆਜ |
|---|---|---|---|
| ਏ | ਪਬਲਿਕ ਕਰਜ਼ੇ | | |
| 6●●3 | ਰਾਜ ਸਰਕਾਰ ਦੇ ਅੰਦਰੂਨੀ ਕਰਜ਼ੇ | | |
| 1●1 | ਮਾਰਕੀਟ ਕਰਜ਼ੇ | 345●4.45 | 2296.87 |
| 1●3 | ਭਾਰਤੀ ਜੀਵਨ ਬੀਮਾ ਕਾਰਪੋਰੇਸ਼ਨ ਤੋਂ ਕਰਜ਼ੇ | 1.1● | ●.16 |
| 1●4 | ਆਮ ਬੀਮਾ ਕਾਰਪੋਰੇਸ਼ਨ ਤੋਂ ਕਰਜ਼ੇ | ●.31 | ●.●5 |
| 1●5 | ਨਬਾਰਡ ਤੋਂ ਕਰਜ਼ੇ | 2●95.46 | 131.32 |
| 1●6 | ਮੁਆਵਜ਼ੇ ਅਤੇ ਹੋਰ ਬਾਂਡ | 254.94 | 13.54 |
| 1●7 | ਸਟੇਟ ਬੈਂਕ ਆਫ ਇੰਡੀਆ ਤੋਂ ਕਰਜ਼ੇ | 1343.33 | 94.92 |

| | | | |
|---|---|---|---|
| 1●8 | ਨੈਸ਼ਨਲ ਕੋਆਪਰੇਟਿਵ ਤੋਂ ਕਰਜ਼ੇ | ●.●1 | ● |
| 1●9 | ਹੋਰ ਅਦਾਰਿਆਂ ਤੋਂ ਕਰਜ਼ੇ (HDFC/HUDCO) | 373.26 | 33.82 |
| 11● | ਰਿਜ਼ਰਵ ਬੈਂਕ ਆਫ ਇੰਡੀਆ ਤੋਂ ਲਏ ਉਪਾਅ ਤੇ ਸਾਧਨ ਪੇਸ਼ਗੀਆਂ ਅਤੇ ਓਵਰਡ੍ਰਾਫਟ | 1●6.75 | 16.61 |
| 111 | ਕੇਂਦਰ ਸਰਕਾਰ ਵਲੋਂ ਐਨ.ਐਸ.ਐਸ.ਐਫ. ਲਈ ਸਪੈਸ਼ਲ ਸਕਿਉਰਟੀਜ਼ (ਛੋਟੀਆਂ ਬੱਚਤਾਂ ਵਿਰੁੱਧ ਕਰਜ਼ੇ | 22222.23 | 2259.95 |
| | ਜੋੜ (6●●3) | 6●9●1.84 | 4847.24 |
| 6●●4 | ਕੇਂਦਰ ਸਰਕਾਰ ਪਾਸੋਂ ਕਰਜ਼ਿਆਂ ਤੇ ਪੇਸ਼ਗੀਆਂ | | |
| ●1 | ਨਾਨ ਪਲਾਨ ਕਰਜ਼ੇ | 37.33 | 4.11 |
| ●2 | ਰਾਜ/ਯੂਨੀਅਨ ਟੈਰੀਟਰੀ ਪਲਾਨ ਸਕੀਮਾਂ/12ਵੇਂ ਵਿੱਤ ਕਮਿਸ਼ਨ ਦੀਆਂ ਸਿਫਾਰਸ਼ਾਂ ਤੇ ਸੰਚਿਤ ਕਰਜ਼ੇ | 3186.59 | 196.4● |
| ●3 | ਕੇਂਦਰੀ ਪ੍ਰਯੋਜਿਤ ਪਲਾਨ ਸਕੀਮਾਂ ਦੇ ਕਰਜ਼ੇ | 35.17 | 5.73 |
| | ਜੋੜ (6●●4) | 3259.●9 | 2●6.24 |
| | ਜੋੜ (ਪਬਲਿਕ ਕਰਜ਼ੇ) | 6416●.93 | 5●53.48 |
| | ਕਰਜ਼ੇ ਦਾ ਵੇਰਵਾ | 31.3.2●12 ਨੂੰ ਬਕਾਇਆ ਕਰਜ਼ੇ | 2●11-12 ਵਿੱਚ ਦਿੱਤਾ ਗਿਆ ਵਿਆਜ |
| ਬੀ | ਹੋਰ ਦੇਣਦਾਰੀਆਂ | | |
| | ਲੋਕ ਲੇਖੇ | | |
| | ਛੋਟੀਆਂ ਬੱਚਤਾਂ/ਪ੍ਰੋਵੀਡੈਂਟ ਫੰਡ/ਇੰਸ਼ੋਰੈਂਸ/ਪੈਨਸ਼ਨ ਫੰਡਜ਼ ਅਤੇ ਡਿਵਾਇੰਡ ਕੰਟਰੀਬਿਊਸ਼ਨ ਸਕੀਮਾਂ | 12997.26 | 981.76 |
| | ਵਿਆਜ ਵਾਲੇ ਰਾਖਵੇਂ ਫੰਡ | 26●7.1● | 239.85 |
| | ਬਿਨਾ ਵਿਆਜ ਵਾਲੇ ਰਾਖਵੇਂ ਫੰਡ | 8.9● | ●.●● |
| | ਵਿਆਜ ਵਾਲੇ ਜਮ੍ਹਾਂ | 889.67 | 4.93 |
| | ਬਿਨਾ ਵਿਆਜ ਵਾਲੇ ਜਮ੍ਹਾਂ | 2435.45 | ●.●● |
| | ਜੋੜ (ਹੋਰ ਦੇਣਦਾਰੀਆਂ) | 18938.38 | 1226.54 |
| | ਕੁੱਲ ਜੋੜ | 83●99.31 | 628●.●2 |

[ਵਿੱਤ ਮੰਤਰੀ]

ਕਰਜ਼ਿਆਂ ਤੇ ਦਿੱਤੇ ਗਏ ਮਹੀਨਾਵਾਰ ਵਿਆਜ ਦੀ ਰਕਮ

(ਰੁਪਏ ਕਰੋੜਾਂ ਵਿੱਚ)

| | |
|---|---|
| ਅਪ੍ਰੈਲ, 2011 | 344.17 |
| ਮਈ, 2011 | 245.00 |
| ਜੂਨ, 2011 | 364.34 |
| ਜੁਲਾਈ, 2011 | 268.23 |
| ਅਗਸਤ, 2011 | 504.28 |
| ਸਤੰਬਰ, 2011 | 497.31 |
| ਅਕਤੂਬਰ, 2011 | 473.44 |
| ਨਵੰਬਰ, 2011 | 498.19 |
| ਦਸੰਬਰ, 2011 | 405.34 |
| ਜਨਵਰੀ, 2012 | 251.14 |
| ਫਰਵਰੀ, 2012 | 276.15 |
| ਮਾਰਚ, 2012 | 2152.43 |
| ਜੋੜ | 6280.02 |

ਅਨੁਲੱਗ 'ਬੀ'

ਸਰਕਾਰੀ ਕਾਰੋਬਾਰ ਅਦਾਰਿਆਂ ਵੱਲੋਂ ਵੱਖ-ਵੱਖ ਏਜੰਸੀਆਂ ਪਾਸੋਂ ਲਏ ਗਏ ਕਰਜ਼ਿਆਂ ਦਾ ਵੇਰਵਾ

ਵੱਖ-ਵੱਖ ਲੋਕ ਖੇਤਰੀ ਅਦਾਰਿਆਂ/ਸਿਖਰ ਸਹਿਕਾਰੀ ਸੰਸਥਾਵਾਂ ਵੱਲੋਂ ਆਪਣਾ ਕੰਮ ਸੁਚਾਰੂ ਰੂਪ ਨਾਲ ਚਲਾਉਣ ਲਈ ਸਰਕਾਰੀ ਗਰੰਟੀ ਤੇ ਕਰਜ਼ਾ ਲਿਆ ਗਿਆ ਹੈ। ਇਸ ਕਰਜ਼ੇ ਦੀ ਬਕਾਇਆ ਰਾਸ਼ੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ. | ਲੋਕ ਖੇਤਰੀ ਅਦਾਰੇ/ਸਿਖਰ ਸਹਿਕਾਰੀ ਸੰਸਥਾ ਦਾ ਨਾਂ | ਹੁਣ ਤੱਕ ਬਕਾਇਆ ਕਰਜ਼ੇ ਦੀ ਰਕਮ (ਰੁਪਏ ਕਰੋੜਾਂ ਵਿੱਚ) |
|---|---|---|
| 1. | ਪੰਜਾਬ ਵਿੱਤੀ ਨਿਗਮ | 179.52 |
| 2. | ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ | 608.69 |

| | | |
|---|---|---|
| 3. | ਪੰਜਾਬ ਰਾਜ ਗੁਦਾਮ ਨਿਗਮ | 6,452.42 |
| 4. | ਪੰਜਾਬ ਰਾਜ ਵਣ ਵਿਕਾਸ ਨਿਗਮ | 16.07 |
| 5. | ਪੰਜਾਬ ਸਟੇਟ ਪਾਵਰ ਕਾਰਪੋਰੇਸ਼ਨ | 10,180.88 |
| 6. | ਪੰਜਾਬ ਸਟੇਟ ਟਰਾਂਸਮਿਸ਼ਨ ਕਾਰਪੋਰੇਸ਼ਨ | 348.00 |
| 7. | ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ | 23.44 |
| 8. | ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ | 47.51 |
| 9. | ਪੰਜਾਬ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ | 11,261.00 |
| 10. | ਪੰਜਾਬ ਵਾਟਰ ਸਪਲਾਈ ਐਂਡ ਸੀਵਰੇਜ ਬੋਰਡ | 5.83 |
| 11. | ਮਾਰਕਫੈੱਡ | 12,424.01 |
| 12. | ਪੰਜਾਬ ਰਾਜ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ | 2,123.06 |
| 13. | ਪੰਜਾਬ ਖਾਦੀ ਐਂਡ ਵਿਲੇਜ਼ ਇੰਡਸਟਰੀਜ਼ ਬੋਰਡ | 25.43 |
| 14. | ਪੰਜਾਬ ਬੁਨਿਆਦੀ ਢਾਂਚਾ ਬੋਰਡ | 1,550.00 |
| 15. | ਪੰਜਾਬ ਮੰਡੀ ਬੋਰਡ | 266.00 |
| 16. | ਪੰਜਾਬ ਗਰੇਨ ਪ੍ਰਕਿਓਰਮੈਂਟ ਕਾਰਪੋਰੇਸ਼ਨ | 10,780.16 |
| 17. | ਪੰਜਾਬ ਦਿਹਾਤੀ ਵਿਕਾਸ ਬੋਰਡ | 1,150.00 |
| 18. | ਪੰਜਾਬ ਐਗਰੋ ਫੂਡਗਰੇਨ ਕਾਰਪੋਰੇਸ਼ਨ | 6,541.97 |
| 19. | ਪੰਜਾਬ ਮਿਊਂਸਪਲ ਇੰਫਰਾਸਟ੍ਰਕਚਰ ਡਿਵੈਲਪਮੈਂਟ ਕੰਪਨੀ | 335.00 |
| 20. | ਕੌਂਸਲ ਫਾਰ ਸਿਟਰਸ ਐਂਡ ਐਗਰੀ ਜੂਸਿੰਗ ਇਨ ਪੰਜਾਬ | 30.00 |
| | ਜੋੜ | 64,348.99 |

## ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 51*

ਮਾਨਯੋਗ ਸਪੀਕਰ : ਇਸ ਸਵਾਲ ਦੇ ਸਬੰਧ ਵਿਚ ਐਕਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

*Reply to this Unstarred Question No. 51 has not been received till 6.10.2015 i.e. the date on which this debates was sent to the press for final printing.

## ਅਨੁਸੂਚਿਤ ਜਾਤੀਆਂ ਦੇ ਕਰਮਚਾਰੀਆਂ ਦੀ ਰਾਖਵਾਂਕਰਨ ਪ੍ਰਤੀਸ਼ਤਤਾ ਵਧਾਉਣਾ

52. ਸਰਦਾਰ ਸਾਧੂ ਸਿੰਘ<br>ਸਰਦਾਰ ਅਜਾਇਬ ਸਿੰਘ ਭੱਟੀ } : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਅਨੁਸੂਚਿਤ ਜਾਤੀਆਂ ਦੇ ਸਰਕਾਰੀ ਕਰਮਚਾਰੀਆਂ ਦੀ ਏ, ਬੀ,ਸੀ, ਡੀ, ਸ਼੍ਰੇਣੀ ਅਤੇ ਬੀ ਸ਼੍ਰੇਣੀ ਦੇ ਗਜਟਿਡ ਅਤੇ ਨਾਨ-ਗਜਟਿਡ ਕਰਮਚਾਰੀਆਂ ਦੀ ਵੱਖ-ਵੱਖ ਰਾਖਵਾਂਕਰਨ ਪ੍ਰਤੀਸ਼ਤਤਾ ਕਿੰਨੀ ਹੈ;

(ਅ) ਕੀ ਪੰਜਾਬ ਵਿਧਾਨ ਸਭਾ ਦੀਆਂ ਸੀਟਾਂ ਦੇ ਰਾਖਵਾਂਕਰਨ ਵਿੱਚ ਵਾਧੇ ਦੀ ਤਰਜ ਉੱਤੇ ਅਨੁਸੂਚਿਤ ਜਾਤੀਆਂ ਲਈ ਨੌਕਰੀਆਂ ਵਿੱਚ ਰਾਖਵਾਂਕਰਨ ਵਧਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

ਸਰਦਾਰ ਗੁਲਜਾਰ ਸਿੰਘ ਰਣੀਕੇ : (ੳ) ਦੀ ਪੰਜਾਬ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ (ਰਿਜ਼ਰਵੇਸ਼ਨ ਇੰਨ ਸਰਵਿਸਿਜ਼) ਐਕਟ, 2●●6 ਦੇ ਸੈਕਸ਼ਨ-4 ਦੇ ਪੈਰ੍ਹਾ (2,3,4,) ਤਹਿਤ ਕ੍ਰਮਵਾਰ ਗਰੁੱਪ ਏ.ਬੀ.ਸੀ.ਡੀ. ਦੀ ਸਿੱਧੀ ਭਰਤੀ ਅਤੇ ਟਰਾਂਸਫਰ ਦੀ ਪ੍ਰਤੀਸ਼ਤਤਾ 25% ਹੈ ਅਤੇ ਗਰੁੱਪ ਏ.ਬੀ.ਦੀ ਤਰੱਕੀ ਲਈ 14% ਅਤੇ ਗਰੁੱਪ ਸੀ.ਡੀ. ਦੀ ਤਰੱਕੀ ਲਈ 2●% ਰਿਜ਼ਰਵੇਸ਼ਨ ਹੈ। ਦੀ ਪੰਜਾਬ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ (ਰਿਜ਼ਰਵੇਸ਼ਨ ਇੰਨ ਸਰਵਿਸਿਜ) ਐਕਟ, 2●●6 ਵਿੱਚ ਗਜ਼ਟਿਡ ਅਤੇ ਨਾਨ-ਗਜ਼ਟਿਡ ਕਰਮਚਾਰੀਆਂ ਲਈ ਵੱਖ-ਵੱਖ ਰਾਖਵਾਂਕਰਨ ਬਾਰੇ ਕੋਈ ਉਪਬੰਧ ਨਹੀਂ ਹੈ।

(ਅ) ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਪੰਜਾਬ ਵਿਧਾਨ ਸਭਾ ਦੀਆਂ ਸੀਟਾਂ ਦੇ ਵਾਧੇ ਦੀ ਤਰਜ ਉੱਤੇ ਅਨੁਸੂਚਿਤ ਜਾਤੀਆਂ ਦੀਆਂ ਨੌਕਰੀਆਂ ਵਿੱਚ ਫਿਲਹਾਲ ਵਾਧਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਜਲੰਧਰ ਅਤੇ ਲੁਧਿਆਣਾ ਵਿਖੇ ਕਮਰਸ਼ੀਅਲ ਬਿਲਡਿੰਗਾਂ ਨੂੰ ਪ੍ਰਵਾਨਗੀ ਦੇਣਾ

54. ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਾਲ, 2●●8 ਤੋਂ 2●12 ਤੱਕ ਮਹਾਂ-ਨਗਰ ਜਲੰਧਰ ਅਤੇ ਲੁਧਿਆਣਾ

ਵਿੱਚ ਕਿੰਨੀਆਂ ਕਮਰਸ਼ੀਅਲ ਬਿਲਡਿੰਗਾਂ ਨੂੰ ਉਸਾਰੀ ਲਈ ਪ੍ਰਵਾਨਗੀ ਦਿੱਤੀ ਗਈ ਹੈ;

(ਅ) ਉਪਰੋਕਤ ਬਿਲਡਿੰਗਾਂ ਦੀ ਕਿਸ ਅਧਿਕਾਰੀ ਵੱਲੋਂ ਸਮੇਂ-ਸਮੇਂ ਸਿਰ ਜਾਂਚ ਕੀਤੀ ਗਈ ਅਤੇ ਇਨ੍ਹਾਂ ਨੂੰ ਕੰਪਲੀਸ਼ਨ ਸਰਟੀਫਿਕੇਟ ਕਿਸ ਵੱਲੋਂ ਦਿੱਤਾ ਗਿਆ?

ਸ਼੍ਰੀ ਚੂਨੀ ਲਾਲ ਭਗਤ : (ੳ) ਨਗਰ ਨਿਗਮ, ਜਲੰਧਰ ਅਤੇ ਲੁਧਿਆਣਾ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਸਾਲ 2●●8 ਤੋਂ 2●12 ਤੱਕ ਕ੍ਰਮਵਾਰ 4●9 ਅਤੇ 341 ਕਮਰਸ਼ੀਅਲ ਬਿਲਡਿੰਗਾਂ ਨੂੰ ਉਸਾਰੀ ਦੀ ਪ੍ਰਵਾਨਗੀ ਦਿੱਤੀ ਗਈ।

(ਅ) ਇਨ੍ਹਾਂ ਬਿਲਡਿੰਗਾਂ ਦੀ ਸਮੇਂ-ਸਮੇਂ ਸਿਰ ਬਿਲਡਿੰਗ ਨਿਰੀਖਕ, ਬਿਲਡਿੰਗ ਸੁਪਰਡੰਟ, ਸਹਾਇਕ ਨਗਰ ਯੋਜਨਾਕਾਰ, ਨਗਰ ਨਿਗਮ ਯੋਜਨਾਕਾਰ ਅਤੇ ਸੀਨੀਅਰ ਨਗਰ ਯੋਜਨਾਕਾਰ ਵੱਲੋਂ ਜਾਂਚ ਕੀਤੀ ਜਾਂਦੀ ਹੈ। ਨਗਰ ਨਿਗਮ, ਜਲੰਧਰ ਵਿਖੇ 13 ਬਿਲਡਿੰਗਾਂ ਨੂੰ ਕੰਪਲੀਸ਼ਨ ਸਰਟੀਫਿਕੇਟ ਜਾਰੀ ਕੀਤੇ ਗਏ, ਜਿਨ੍ਹਾਂ ਵਿੱਚੋਂ 4 ਬਿਲਡਿੰਗਾਂ (ਕੈਟਾਗਰੀ ਛੇ) ਦੇ ਕੰਪਲੀਸ਼ਨ ਸਰਟੀਫਿਕੇਟ ਸਰਕਾਰ ਦੇ ਪੱਧਰ ਤੇ ਅਤੇ ਬਾਕੀ 9 ਬਿਲਡਿੰਗਾਂ ਦੇ ਕੰਪਲੀਸ਼ਨ ਸਰਟੀਫਿਕੇਟ ਨਗਰ ਨਿਗਮ, ਜਲੰਧਰ ਦੇ ਪੱਧਰ ਤੇ ਜਾਰੀ ਕੀਤੇ ਗਏ ਹਨ। ਨਗਰ ਨਿਗਮ, ਲੁਧਿਆਣਾ ਵਿਖੇ ਇਕ ਨਕਸ਼ੇ ਨੂੰ (5●● ਵਰਗ ਗਜ ਤੋਂ ਵੱਧ ਹੋਣ ਕਾਰਨ) ਸਰਕਾਰ ਦੇ ਪੱਧਰ ਤੇ 2 ਨਕਸ਼ਿਆਂ ਨੂੰ (5●● ਵਰਗ ਗਜ ਤੋਂ ਘੱਟ ਹੋਣ ਕਾਰਨ) ਨਗਰ ਨਿਗਮ ਦੇ ਪੱਧਰ ਤੇ ਕੰਪਲੀਸ਼ਨ ਸਰਟੀਫਿਕੇਟ ਜਾਰੀ ਕੀਤੇ ਗਏ ਹਨ।

---

ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 55*

ਮਾਨਯੋਗ ਸਪੀਕਰ : ਇਸ ਸਵਾਲ ਦੇ ਸਬੰਧ ਵਿਚ ਐਕਸਟੈਂਨਸ਼ਨ ਮੰਗੀ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## CALLING ATTENTION NOTICE UNDER RULE 66

ਸਰਦਾਰ ਤੋਤਾ ਸਿੰਘ : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਰਾਜ ਵਿੱਚ ਇਸ ਵੇਲੇ ਅਵਾਰਾ ਕੁੱਤਿਆਂ ਨੇ ਜਨਤਾ ਨੂੰ ਬਹੁਤ ਦੁਖੀ ਕੀਤਾ ਹੋਇਆ ਹੈ। ਇਹ ਕੁੱਤੇ ਹੱਡਾ ਰੋੜੀਆਂ ਵਿੱਚ ਮੁਰਦਾ ਡੰਗਰਾਂ ਦਾ ਮਾਸ ਖਾ ਕੇ ਮਾਸ ਖੋਰੇ ਹੋਏ ਹਨ। ਇਹ ਕੁੱਤੇ ਪਿੰਡਾਂ ਵਿੱਚ

*For Unstarred Question No. 55 and reply thereto, please see Apendix to this Debate.

[ਸਰਦਾਰ ਤੋਤਾ ਸਿੰਘ]

ਦੁਧਾਰੂ ਪਸ਼ੂਆਂ ਨੂੰ ਕੰਧਾਂ ਟੱਪ ਕੇ ਆ ਕੇ ਵੱਢ ਜਾਂਦੇ ਹਨ। ਕੱਟਰੂਆਂ/ ਬਛਰੂਆਂ ਨੂੰ ਖਾ ਜਾਂਦੇ ਹਨ। ਹੁਣ ਤਾਂ ਇਹ ਕੁੱਤੇ ਮਨੁੱਖੀ ਜਾਨਾਂ ਲੈਣ ਲੱਗ ਪਏ ਹਨ। ਰਾਜ ਵਿੱਚ ਬਹੁਤ ਸਾਰੇ ਕੇਸ ਹੋ ਚੁੱਕੇ ਹਨ ਜਿੱਥੇ ਕੁੱਤਿਆਂ ਨੇ ਮਨੁੱਖੀ ਜਾਨਾਂ ਲਈਆਂ। ਹੁਣੇ-ਹੁਣੇ ਮੋਗਾ ਜ਼ਿਲ੍ਹੇ ਦੇ ਪਿੰਡ ਕਾਦਰਵਾਲਾ ਵਿੱਚ ਇੱਕ ਘਰ ਦੇ ਅੱਗੇ ਖੇਡਦੇ 8 ਸਾਲਾਂ ਬੱਚੇ ਨੂੰ ਕੁੱਤੇ ਪੈ ਗਏ ਤੇ ਉਸ ਨੂੰ ਜ਼ਖਮੀ ਕਰਕੇ ਪਿੰਡ ਦੇ ਨਾਲ ਲੱਗਦੇ ਖੇਤਾਂ ਵਿੱਚ ਲੈ ਗਏ ਤੇ ਉੱਥੇ ਉਸਦੀ ਖੋਪਰੀ ਖਾ ਗਏ ਤੇ ਬੱਚਾ ਮਰ ਗਿਆ। ਇਸੇ ਤਰ੍ਹਾਂ ਇਸ ਜ਼ਿਲ੍ਹੇ ਦੇ ਇੱਕ ਹੋਰ ਪਿੰਡ ਫਤਿਹਪੁਰ ਝੁੱਗੀਆਂ ਵਿੱਚ ਇੱਕ ਤਿੰਨ ਸਾਲਾ ਬੱਚੇ ਨੂੰ ਕੁੱਤਿਆਂ ਨੇ ਨੋਚ ਲਿਆ ਤੇ ਬਹੁਤ ਹੀ ਮੁਸ਼ਕਲ ਨਾਲ ਲੋਕਾਂ ਨੇ ਰੌਲਾ ਪਾ ਕੇ ਉਸ ਦੀ ਜਾਨ ਬਚਾਈ। ਇਸੇ ਤਰ੍ਹਾਂ ਰਾਜ ਵਿੱਚ ਹੋਰ ਬਹੁਤ ਸਾਰੀਆਂ ਇਸ ਤਰ੍ਹਾਂ ਦੀਆਂ ਘਟਨਾਵਾਂ ਹਰ ਰੋਜ਼ ਵਾਪਰਦੀਆਂ ਹਨ। ਇਸ ਗੰਭੀਰ ਮਸਲੇ ਤੇ ਬਹੁਤ ਹੀ ਗੰਭੀਰਤਾ ਨਾਲ ਸੋਚਣ ਤੇ ਕਾਰਵਾਈ ਕਰਨ ਦੀ ਸਖਤ ਲੋੜ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਗੰਭੀਰ ਮਾਮਲੇ ਵੱਲ ਤਰੁੰਤ ਧਿਆਨ ਦਿੱਤਾ ਜਾਵੇ। ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

ਪਸ਼ੂ ਪਾਲਣ ਮੰਤਰੀ (ਸਰਦਾਰ ਗੁਲਜਾਰ ਸਿੰਘ ਰਣੀਕੇ) : ਸਪੀਕਰ ਸਾਹਿਬ, ਰਾਜ ਵਿੱਚ ਅਵਾਰਾ ਕੁੱਤਿਆਂ ਦੀ ਗਿਣਤੀ ਵਿੱਚ ਵਾਧਾ ਇਕ ਗੰਭੀਰ ਸਮੱਸਿਆ ਵਾਲਾ ਵਿਸ਼ਾ ਹੈ ਅਤੇ ਕੁੱਤਿਆਂ ਦੁਆਰਾ ਬੱਚਿਆਂ ਨੂੰ ਮਾਰਿਆ ਜਾਣਾ ਬਹੁਤ ਹੀ ਅਫਸੋਸਨਾਕ ਹੈ ਪਰ ਕਾਨੂੰਨੀ ਤੌਰ ਤੇ ਅਸੀਂ ਇਨ੍ਹਾਂ ਅਵਾਰਾ ਕੁੱਤਿਆਂ ਨੂੰ ਮਾਰ ਨਹੀਂ ਸਕਦੇ। ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਵੀ ਇਸ ਸਮੱਸਿਆ ਬਾਰੇ ਚਿੰਤਤ ਹਨ। ਉਨ੍ਹਾਂ ਨੇ ਮੀਟਿੰਗਾਂ ਕਰਕੇ ਸਬੰਧਤ ਵਿਭਾਗਾਂ ਨੂੰ ਸਾਂਝੇ ਤੌਰ ਤੇ ਯਤਨ ਕਰਨ ਲਈ ਆਦੇਸ਼ ਦਿੱਤੇ ਹਨ। ਇਸ ਤਹਿਤ ਫੈਸਲਾ ਕੀਤਾ ਗਿਆ ਕਿ ਅਵਾਰਾ ਕੁੱਤਿਆਂ ਦੀ ਅਬਾਦੀ ਨੂੰ ਰੋਕਣ ਲਈ ਇਨ੍ਹਾਂ ਦੀ ਨਸਬੰਦੀ ਕੀਤੀ ਜਾਵੇ। ਸ਼ਹਿਰਾਂ ਵਿੱਚ ਸਾਨੂੰ ਸਥਾਨਕ ਸਰਕਾਰਾਂ ਵਿਭਾਗ ਦੀ ਅਤੇ ਪਿੰਡਾਂ ਵਿੱਚ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਦੇ ਸਹਿਯੋਗ ਦੀ ਲੋੜ ਹੈ ਤਾਂ ਜੋ ਇਸ ਸਮੱਸਿਆ ਨੂੰ ਠੀਕ ਕੀਤਾ ਜਾ ਸਕੇ। ਪਸ਼ੂ ਪਾਲਣ ਵਿਭਾਗ ਵੱਲੋਂ ਕੁੱਤਿਆਂ ਦੀ ਨਸਬੰਦੀ ਕਰਨ ਲਈ 21 ਵੈਟਰਨਰੀ ਡਾਕਟਰਾਂ ਨੂੰ ਵਿਸ਼ੇਸ਼ ਟ੍ਰੇਨਿੰਗ ਦਿੱਤੀ ਗਈ ਅਤੇ 19 ਪੋਲੀ ਕਲੀਨਕਾਂ ਵਿੱਚ ਤੈਨਾਤ ਵੈਟਰਨਰੀ ਸਰਜਨ ਇਸ ਕੰਮ ਨੂੰ ਕਰਨ ਦੇ ਯੋਗ ਹਨ।

ਮੈਂ ਸਥਾਨਕ ਸਰਕਾਰਾਂ ਅਤੇ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਨੂੰ ਬੇਨਤੀ ਕਰਦਾ ਹਾਂ ਕਿ ਇਕ ਐਕਸ਼ਨ ਪਲਾਨ ਤਿਆਰ ਕਰਕੇ ਸਾਨੂੰ ਦਿੱਤਾ ਜਾਵੇ ਤਾਂ ਜੋ ਇਸ ਕੰਮ ਲਈ ਤਕਨੀਕੀ ਸੇਵਾਵਾਂ ਦਿੱਤੀਆਂ ਜਾ ਸਕਣ।

ਸਰਦਾਰ ਤੋਤਾ ਸਿੰਘ : ਸਪੀਕਰ ਸਾਹਿਬ, ਇਹ ਬਹੁਤ ਮਹੱਤਤਾ ਵਾਲੀ ਗੱਲ ਹੈ। ਨਸਬੰਦੀ ਨਾਲ ਕੰਮ ਨਹੀਂ ਚਲਣਾ। ਨਸਬੰਦੀਆਂ ਪਹਿਲਾਂ ਇਨ੍ਹਾਂ ਨੇ ਕਰਕੇ ਦੇਖ ਲਈਆਂ ਹਨ। ਸਰਪੰਚਾਂ ਨੂੰ ਇੰਨੇ-ਇੰਨੇ ਕੁੱਤੇ ਦੇ ਦਿੱਤੇ ਕਿ ਤੁਸੀਂ ਇਹ ਕੁੱਤੇ ਸਾਂਭੋ। ਸਰਪੰਚ ਵਿਚਾਰੇ ਰੋਂਦੇ ਫਿਰਦੇ ਹਨ ਕਿ ਉਨ੍ਹਾਂ ਨੂੰ ਇਹ ਕੀ ਪੁੱਠਾ ਕੰਮ ਦੇ ਦਿੱਤਾ ਹੈ। ਪਿੰਡਾਂ ਵਿੱਚ ਸਰਪੰਚਾਂ ਦੀ ਇੰਨੀ ਬੇਇਜ਼ਤੀ ਹੋਈ ਜਿਸ ਦਾ ਕੋਈ ਹਿਸਾਬ ਨਹੀਂ (ਹਾਸਾ) ਇਸ ਗੱਲ ਨੂੰ ਹਾਸੇ ਵਿੱਚ ਨਾ ਲਵੋ। ਇਹ ਬੜਾ ਸੀਰੀਅਸ ਮਸਲਾ ਹੈ। ਜਦੋਂ ਮੋਗੇ ਵਿੱਚ ਇਲੈਕਸ਼ਨ ਸੀ, ਬਾਦਲ ਸਾਹਿਬ ਵੀ ਉਥੇ ਹੀ ਸਨ ਤਾਂ ਮੈਂ ਸਵੇਰੇ 7 ਵਜੇ ਉਠ ਕੇ ਉਨ੍ਹਾਂ ਦੇ ਘਰ ਅਫਸੋਸ ਕਰਨ ਗਿਆ ਜਿਨ੍ਹਾਂ ਦੇ ਸੱਤ ਸਾਲ ਦੇ ਬੱਚੇ ਦੀ ਖੋਪੜੀ ਕੁੱਤੇ ਖਾ ਗਏ ਸਨ, ਉਸ ਨੂੰ ਵੇਖ ਕੇ ਮੇਰੀਆਂ ਅੱਖਾਂ ਭਰ ਆਈਆਂ। ਉਸ ਬੱਚੇ ਨੂੰ ਕੁੱਤਿਆਂ ਨੇ ਮੌਕੇ ਤੇ ਹੀ ਮਾਰ ਦਿੱਤਾ ਸੀ। ਮੇਰੇ ਕਹਿਣ ਦਾ ਮਤਲਬ ਹੈ ਕਿ ਇਹੋ ਜਿਹੀਆਂ ਬਹੁਤ ਸਾਰੀਆਂ ਘਟਨਾਵਾਂ ਵਾਪਰ ਰਹੀਆਂ ਹਨ। ਅਗਰ ਇਕ ਡੰਗਰ ਮਰ ਜਾਂਦਾ ਹੈ ਤਾਂ ਬੰਦੇ ਨੂੰ 5-5 ਸਾਲ ਦੀ ਸਜ਼ਾ ਹੋ ਜਾਂਦੀ ਹੈ ਪਰ ਇਨ੍ਹਾਂ ਬਾਰੇ ਆਪਾਂ ਕੋਈ ਇੰਤਜ਼ਾਮ ਹੀ ਨਹੀਂ ਕਰਦੇ। ਮਨੁੱਖੀ ਜੀਵ ਨੂੰ ਖਾ ਜਾਣਾ ਕੋਈ ਛੋਟੀ ਜਿਹੀ ਗੱਲ ਨਹੀਂ ਹੈ। ਮਨੁੱਖੀ ਜੀਵ ਸਭ ਤੋਂ ਉੱਤਮ ਜੀਵਨ ਹੈ। ਮਨੁੱਖੀ ਜੀਵਨ ਨੂੰ ਬਚਾਉਣਾ ਸਾਡਾ ਪਹਿਲਾ ਫਰਜ਼ ਹੈ ਨਾ ਕਿ ਡੰਗਰਾਂ ਨੂੰ। (ਥੰਪਿੰਗ) ਮੇਰੇ ਕਹਿਣ ਦਾ ਭਾਵ ਹੈ ਕਿ ਮੈਂ ਮੁੱਖ ਮੰਤਰੀ ਸਾਹਿਬ ਨਾਲ ਵੀ ਉਥੇ ਰਾਏ ਕੀਤੀ ਸੀ। ਇਸ ਦਾ ਇਕ ਹੱਲ ਨਿਕਲ ਸਕਦਾ ਹੈ। ਕੀ ਵਜ਼ੀਰ ਸਾਹਿਬ ਇਸ ਵੱਲ ਧਿਆਨ ਦੇਣਗੇ। ਮੇਰਾ ਤਾਂ ਖਿਆਲ ਹੈ ਕਿ ਅਗਰ ਮੁੱਖ ਮੰਤਰੀ ਜੀ ਇਸ ਗੱਲ ਵੱਲ ਧਿਆਨ ਦੇਣ ਤਾਂ ਇਹ ਗੱਲ ਸਿਰੇ ਲੱਗ ਸਕਦੀ ਹੈ। ਮੈਂ ਇਨ੍ਹਾਂ ਨੂੰ ਸੁਝਾਓ ਦਿੱਤਾ ਸੀ ਕਿ ਹੱਡਾ-ਰੋੜੀਆਂ ਬੰਦ ਕਰ ਦਿੱਤੀਆਂ ਜਾਣ। ਜਿਹੜੇ ਵੀ ਡੰਗਰ ਮਰਦੇ ਹਨ, ਅਗਰ ਜ਼ਮੀਨ ਵਾਲੇ ਲੋਕ ਹਨ ਤਾਂ ਉਹ ਆਪਣੀ ਜ਼ਮੀਨ ਵਿੱਚ 4 ਫੁੱਟ ਡੂੰਘਾ ਪੁੱਟ ਕੇ ਉਸ ਵਿਚ ਨੱਪ ਦੇਣ। ਜਿਹੜੇ ਬੇਜ਼ਮੀਨੇ ਹਨ, ਉਨ੍ਹਾਂ ਵਾਸਤੇ ਸਾਡੇ ਕੋਲ ਸਾਂਝੀਆਂ ਜ਼ਮੀਨਾਂ ਹਨ, ਉਨ੍ਹਾਂ ਵਿੱਚ 4 ਫੁੱਟ ਡੂੰਘਾ ਨੱਪ ਦੇਣ। ਇਸ ਦੇ ਨਾਲ ਪ੍ਰਦੂਸ਼ਣ ਫੈਲਣਾ ਵੀ ਬੰਦ ਹੋ ਜਾਵੇਗਾ ਅਤੇ ਬਦਬੂ ਵੀ ਨਹੀਂ ਫੈਲੇਗੀ। ਇਸ ਦੇ ਨਾਲ ਹੀ ਧਰਤੀ ਨੀਚੇ ਨੱਪਿਆ ਹੋਇਆ ਕੋਈ ਨੁਕਸਾਨ ਨਹੀਂ ਕਰੇਗਾ ਉਸ ਨੇ ਬਾਅਦ ਵਿੱਚ ਖਾਦ ਦਾ ਕੰਮ ਵੀ ਦੇ ਜਾਣਾ ਹੈ। ਇਸ ਦੇ ਉੱਪਰ ਵਿਚਾਰ ਕਰਕੇ ਇਸ ਦਾ ਕੋਈ ਪਰਮਾਨੈਂਟ ਹੱਲ ਲੱਭਿਆ ਜਾਣਾ ਚਾਹੀਦਾ ਹੈ। ਨਸਬੰਦੀਆਂ ਕਰਨ ਨਾਲ ਕੋਈ ਮਸਲਾ ਹੱਲ ਨਹੀਂ ਹੋਣਾ। ਇਸ ਦੇ ਨਾਲ ਅਵਾਰਾ ਕੁੱਤੇ ਆਪੇ ਹੀ ਮਾਸ ਖਾਣਾ ਹੱਟ ਜਾਣਗੇ। ਜਦੋਂ ਮਾਸ ਨਾ ਮਿਲਿਆ ਤਾਂ ਉਹ ਆਦਮਖੋਰ ਬਣਨਗੇ ਹੀ ਨਹੀਂ ਅਤੇ ਉਨ੍ਹਾਂ ਨੂੰ ਘਟਾਉਣ ਲਈ ਸਾਨੂੰ ਪੱਕਾ ਇੰਤਜ਼ਾਮ ਕਰਨਾ ਚਾਹੀਦਾ ਹੈ। ਮੈਨੂੰ ਤਾਂ ਆਸ ਹੈ ਕਿ ਇਹ ਕੰਮ ਮੁੱਖ ਮੰਤਰੀ ਜੀ ਹੀ ਕਰ ਸਕਦੇ ਹਨ ਨਹੀਂ ਤਾਂ ਮਨੁੱਖੀ ਜੀਵਨ ਨਹੀਂ ਬਚਣਾ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)

---

## MATTERS RAISED DURING ZERO HOUR

ਮਾਨਯੋਗ ਸਪੀਕਰ : ਹੁਣ ਜ਼ੀਰੋ ਆਵਰ ਹੈ। ਹਾਂ ਜੀ ਕਾਲੀਆ ਸਾਹਿਬ।

ਸ਼੍ਰੀ ਮਨੋਰੰਜਨ ਕਾਲੀਆ : ਸਪੀਕਰ ਸਾਹਿਬ, ਜਿਹੜੇ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਲਗਾਤਾਰ ਹੀ ਇਸ ਸੈਸ਼ਨ ਵਿੱਚ ਹਾਜ਼ਰ ਨਹੀਂ ਹੋਏ, ਉਹ ਬਾਹਰ ਨਾਅਰੇ ਲਗਾ ਰਹੇ ਸਨ ਕਿ ਪ੍ਰਾਪਰਟੀ ਟੈਕਸ ਵਾਪਸ ਲਵੋ। ਇਹ ਪ੍ਰਾਪਰਟੀ ਟੈਕਸ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਦੇ ਤਹਿਤ ਪੂਰੇ ਹਿੰਦੁਸਤਾਨ ਦੇ ਵਿੱਚ ਕੇਂਦਰ ਸਰਕਾਰ, ਯੂ.ਪੀ.ਏ. ਦੀ ਸਰਕਾਰ ਨੇ ਕੰਡੀਸ਼ਨ ਲਗਾਈ ਹੈ ਕਿ ਗ੍ਰਾਂਟ ਤਾਂ ਹੀ ਮਿਲੇਗੀ ਜੇਕਰ ਤੁਸੀਂ ਹਾਊਸ ਟੈਕਸ ਦੇ ਇਵਜ਼ ਵਿੱਚ ਪ੍ਰਾਪਰਟੀ ਟੈਕਸ ਲਗਾਉਗੇ। ਮੈਂ ਰੌਲਾ ਪਾ ਰਹੇ ਸੂਝਵਾਨ ਮੈਂਬਰ ਸਾਹਿਬਾਨ ਨੂੰ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਤੁਸੀਂ ਇਥੇ ਨਾਅਰੇ ਮਾਰਨ ਦੀ ਬਜਾਏ ਕੇਂਦਰ ਵਿੱਚ ਜਾ ਕੇ ਧਰਨਾ ਦਿਉ ਤਾਂ ਜੋ ਕੇਂਦਰ ਸਰਕਾਰ ਇਹ ਪ੍ਰਾਪਰਟੀ ਟੈਕਸ ਵਾਪਸ ਲੈ ਲਵੇ। ਉਸ ਤੋਂ ਬਾਅਦ ਹੀ ਸਾਡੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਵੀ ਇਸ ਨੂੰ ਰਾਜ ਵਿੱਚ ਵਾਪਸ ਲੈ ਲਵੇਗੀ। ਇਨ੍ਹਾਂ ਨੂੰ ਚਾਹੀਦਾ ਹੈ ਕਿ ਆਪਣੀ ਨਾਲਿਜ ਵੱਲ ਪੂਰੀ ਤਰ੍ਹਾਂ ਧਿਆਨ ਦੇਣ। ਜਦੋਂ ਕਾਂਗਰਸ ਦੀ ਸਰਕਾਰ ਸੀ, ਇਹ ਕੁਮਿਟਮੈਂਟ ਜਿਹੜੀ ਪ੍ਰਾਪਰਟੀ ਟੈਕਸ ਦੀ ਸੀ, ਇਹ ਉਸ ਵੇਲੇ ਦੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਨੇ ਕੀਤੀ ਸੀ ਕਿ ਅਸੀਂ ਪ੍ਰਾਪਰਟੀ ਟੈਕਸ ਲਗਾਵਾਂਗੇ।

ਸਪੀਕਰ ਸਾਹਿਬ, ਜਿਹੜੀ ਦੂਸਰੀ ਗੱਲ, ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਫਰੂਟ ਤੇ ਵੈਜੀਟੇਬਲਸ ਤੇ ਵੈਟ ਨਹੀਂ ਹੈ। ਅਨਫਾਰਚੂਨੇਟਲੀ ਜਿਹੜਾ ਨਾਰੀਅਲ ਹੈ, ਇਹ ਪੂਜਾ ਦਾ ਸਮਾਨ ਵੀ ਹੈ ਤੇ ਫਲ ਵੀ ਹੈ, ਜਿਹੜਾ ਐਕਸਾਈਜ਼ ਤੇ ਟੈਕਸੇਸ਼ਨ ਡਿਪਾਰਟਮੈਂਟ ਨਾਰੀਅਲ ਤੇ 6.5% ਵੈਟ ਲਗਾ ਰਿਹਾ ਹੈ ਔਰ ਮੇਰੇ ਨੋਟਿਸ ਵਿੱਚ ਆਇਆ ਹੈ ਕਿ ਕਈ ਟਰੱਕ ਉਨ੍ਹਾਂ ਨੇ ਜਲੰਧਰ ਵਿੱਚ ਡਿਟੇਨ ਕੀਤੇ ਹਨ। ਮੈਂ ਪੁੱਛਿਆ ਕਿ ਫਰੂਟ ਤੇ ਵੈਟ ਨਹੀਂ ਸੀ ਤੇ ਇਹ ਨਾਰੀਅਲ ਵੀ ਫਲ ਹੈ। ਇਹ ਪੂਜਾ ਵਾਸਤੇ ਵੀ ਵਰਤਿਆ ਜਾਂਦਾ ਹੈ ਤੇ ਤੁਸੀਂ ਇਸ ਤੇ ਵੈਟ ਕਿਉਂ ਲਗਾ ਰਹੇ ਹੋ? ਉਹ ਕਹਿਣ ਲੱਗੇ ਕਿ ਇਸ ਨੂੰ ਅਸੀਂ ਡਰਾਈ ਫਰੂਟ ਕਾਊਂਟ ਕਰਦੇ ਹਾਂ। ਇਸ ਲਈ ਮੈਂ ਗੁਜਾਰਿਸ਼ ਕਰਦਾ ਹਾਂ ਕਿ ਫਰੂਟ ਤੇ ਵੈਟ ਨਹੀਂ ਹੈ। ਇਸ ਕਰਕੇ ਅਨਨਸੈਸਰਲੀ ਨਾਰੀਅਲ ਤੇ ਵੈਟ ਲਗਾਇਆ ਜਾ ਰਿਹਾ ਹੈ। ਇਸ ਨਾਲ ਵਪਾਰੀ ਹਰਾਸ ਹੋ ਰਹੇ ਹਨ। ਕਿਰਪਾ ਕਰਕੇ ਇਸ ਦਾ ਹੱਲ ਕੀਤਾ ਜਾਵੇ।

ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸਪੀਕਰ ਸਾਹਿਬ, ਅਸੀਂ ਇਨ੍ਹਾਂ ਦਾ ਧੰਨਵਾਦ ਕਰਦੇ ਹਾਂ। ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਸਾਡੇ ਧਰਮ ਵਿੱਚ ਦੱਸਿਆ ਗਿਆ ਹੈ ਕਿ Forgive and Forget. ਜੋ ਕੁਝ ਉਨ੍ਹਾਂ ਨੇ ਕੀਤਾ

ਹੈ, ਉਨ੍ਹਾਂ ਨੇ ਤਾਂ ਆਪਣੀ ਗਲਤੀ ਰਿਲਾਈਜ਼ ਨਹੀਂ ਕੀਤੀ। ਅਖੀਰ ਆਪਾਂ ਹੀ ਉਨ੍ਹਾਂ ਨੂੰ ਕਹਿ ਦੇਈਏ Forgive and Forget. ਅੱਗੇ ਤੋਂ ਇਹ ਗਲਤੀ ਨਾ ਕਰਨ ਤੇ ਅਗਲੇ ਸੈਸ਼ਨ ਵਿੱਚ ਜ਼ਰੂਰ ਆਉਣ ਤੇ ਪਹਿਲੇ ਟ੍ਰੇਨਿੰਗ ਕਰ ਲੈਣ। ਅੱਗੇ ਤੋਂ ਇਸ ਤਰ੍ਹਾਂ ਦਾ ਵਿਵਹਾਰ ਨਾ ਕਰਨ ਤਾਂ ਕਿ ਲੋਕਾਂ ਦੇ ਮਸਲਿਆਂ ਤੇ ਬਹਿਸ ਕਰ ਸਕਣ।

---

## MOTION UNDER RULE 16

ਮਾਨਯੋਗ ਸਪੀਕਰ : ਹੁਣ ਅਗਲੀ ਆਈਟਮ, ਨਿਯਮ 16 ਅਧੀਨ ਪ੍ਰਸਤਾਵ। ਪਾਰਲੀਮਾਨੀ ਮੰਤਰੀ, ਮਿੱਤਲ ਸਾਹਿਬ ਨਿਯਮ 16 ਅਧੀਨ ਪ੍ਰਸਤਾਵ ਕਰਨਗੇ।

ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

> ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

> ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

> ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ।*

---

## PAPERS LAID ON THE TABLE OF THE HOUSE

ਮਾਨਯੋਗ ਸਪੀਕਰ : ਹੁਣ ਏਜੰਡੇ ਦੀ ਅਗਲੀ ਆਈਟਮ। ਸਦਨ ਦੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼-ਪੱਤਰ। ਹਾਂ ਜੀ, ਮਿੱਤਲ ਸਾਹਿਬ।

ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ-ਸੂਚੀ ਵਿੱਚ ਮੱਦ ਨੰ. IV ਅਧੀਨ ਦਰਸਾਏ ਸਾਲ 2008-09 ਲਈ ਪੰਜਾਬ ਜਲ ਸਰੋਤ ਪ੍ਰਬੰਧਨ ਅਤੇ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 38ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

---

ਮਾਨਯੋਗ ਸਪੀਕਰ : ਅਗਲੀ ਆਈਟਮ, ਰਿਪੋਰਟਾਂ ਪੇਸ਼ ਕਰਨਾ।

## PRESENTATION OF REPORTS OF THE COMMITTEES

### 1. COMMITTE ON PUBLIC ACCOUNTS

ਮਾਨਯੋਗ ਸਪੀਕਰ : ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ, ਮੈਂਬਰ, ਲੋਕ ਲੇਖਾ ਕਮੇਟੀ, ਕਮੇਟੀ ਦੀ ਰਿਪੋਰਟ ਪੇਸ਼ ਕਰਨ।

ਮੈਂਬਰ, ਲੋਕ ਲੇਖਾ ਕਮੇਟੀ (ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ) : ਸ਼੍ਰੀਮਾਨ ਜੀ, ਮੈਂ ਟਰਾਂਸਪੋਰਟ ਵਿਭਾਗ ਨਾਲ ਸਬੰਧਿਤ ਸਾਲ 2●●8-●9 ਅਤੇ 2●●9-1● ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 2●●8-●9 ਅਤੇ 2●●9-1● ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 185ਵੀਂ ਰਿਪੋਰਟ ਪੇਸ਼ ਕਰਦਾ ਹਾਂ।

ਮਾਨਯੋਗ ਸਪੀਕਰ : ਧੰਨਵਾਦ ਜੀ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਸਪੀਕਰ ਸਾਹਿਬ, ਇੱਕ ਬੇਨਤੀ ਹੈ।

ਮਾਨਯੋਗ ਸਪੀਕਰ : ਨਹੀਂ ਜੀ, ਇਸ ਤੇ ਕੋਈ ਬੇਨਤੀ ਨਹੀਂ ਹੁੰਦੀ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਸਪੀਕਰ ਸਾਹਿਬ, ਰੂਲ 2●2 ਦੇ ਵਿੱਚ ਪ੍ਰੋਵੀਜ਼ਨ ਹੈ। ਇੱਕ ਬੇਨਤੀ ਕਰਨੀ ਹੈ ਜੀ।

ਮਾਨਯੋਗ ਸਪੀਕਰ : ਨਹੀਂ ਜੀ, ਕੋਈ ਬੇਨਤੀ ਨਹੀਂ ਜੀ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਸਪੀਕਰ ਸਾਹਿਬ, ਰੂਲ 2●2 ਦੇ ਵਿੱਚ ਪ੍ਰੋਵੀਜ਼ਨ ਹੈ ਜੀ।

ਮਾਨਯੋਗ ਸਪੀਕਰ : ਜੇਕਰ ਰਿਪੋਰਟ ਦਾ ਕੋਈ ਸੇਲੀਅੰਟ ਫੀਚਰ ਹੈ ਜਾਂ ਪਾਰਟ ਹੈ ਤਾਂ ਪੜ੍ਹ ਦਿਓ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਹਾਂ ਜੀ, ਪਾਰਟ ਹੀ ਹੈ ਜੀ।

ਮਾਨਯੋਗ ਸਪੀਕਰ : ਦੱਸੋ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ .......

ਮਾਨਯੋਗ ਸਪੀਕਰ : ਜਨਰਲ ਲੈਕਚਰ ਨਹੀਂ ਕਰਨਾ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਇੱਕ ਨੁਕਤਾ ਹੀ ਹੈ ਜੀ। ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਸਦਨ ਦਾ ਸਮਾਂ ਬਹੁਤ ਕੀਮਤੀ ਹੈ, ਇਸ ਲਈ ਮੈਂ ਸਿਰਫ ਇੱਕ ਹੀ ਨੁਕਤਾ

ਸਦਨ ਦੇ ਧਿਆਨ ਵਿੱਚ ਲਿਆਵਾਂਗਾ। ਚੰਡੀਗੜ੍ਹ ਤੋਂ ਲੁਧਿਆਣਾ ਜਾਂ ਰੋਪੜ ਸਾਈਡ ਨੂੰ ਜਾਣ ਵਾਲੀ ਹਰ ਬੱਸ ਸੈਕਟਰ-56 ਅਤੇ ਫੇਜ਼ 6 ਦੇ ਬਾਰਡਰ ਤੇ ਪੰਜਾਬ ਵਿੱਚ ਐਂਟਰ ਹੁੰਦੀ ਹੈ। ਤੁਸੀਂ ਵੀ ਉਥੋਂ ਲੰਘਦੇ ਹੋ। ਐਨ ਬਾਰਡਰ ਦੇ ਉੱਤੇ ਸੜਕ ਦੇ ਦੋਨੋਂ ਪਾਸੇ ਪੀ.ਡਬਲਿਯੂ.ਡੀ. ਵੱਲੋਂ ਲਗਾਏ ਗਏ ਮੀਲ ਪੱਥਰਾਂ ਤੇ ਸਪੱਸ਼ਟ ਲਿਖਿਆ ਹੈ ਕਿ ਖਰੜ 8 ਕਿਲੋਮੀਟਰ ਪਰ ਟਰਾਂਸਪੋਰਟ ਵਿਭਾਗ ਨੇ ਆਪਣੇ ਕਾਗਜ਼ਾਂ ਵਿੱਚ ਇਸ ਨੂੰ 13 ਕਿਲੋਮੀਟਰ ਦਰਸਾਇਆ ਹੋਇਆ ਹੈ। ਜਿਸ ਨਾਲ ਜਿਥੇ ਪੰਜਾਬ ਰੋਡਵੇਜ ਅਤੇ ਪਨਬੱਸ ਵਿੱਚ ਪ੍ਰਤੀ ਸਾਲ ਲੱਖਾਂ ਲੀਟਰ ਡੀਜ਼ਲ ਦੀ ਘਪਲੇਬਾਜ਼ੀ ਹੋ ਰਹੀ ਹੈ, ਉਥੇ ਗਰੀਬ ਲੋਕਾਂ ਤੋਂ ਡੇਢ ਗੁਣਾਂ ਤੋਂ ਵੱਧ ਕਿਰਾਇਆ ਵਸੂਲੇ ਜਾਣ ਨਾਲ ਸੀ.ਟੀ.ਯੂ., ਹਿਮਾਚਲ ਪ੍ਰਦੇਸ਼, ਹਰਿਆਣਾ ਰੋਡਵੇਜ਼ ਅਤੇ ਬਹੁਤ ਸਾਰੀਆਂ ਪ੍ਰਾਈਵੇਟ ਟਰਾਂਸਪੋਰਟ ਕੰਪਨੀਆਂ ਨੂੰ ਹਰ ਸਾਲ ਕਰੋੜਾਂ ਰੁਪਏ ਵਿੱਤੀ ਲਾਭ ਪਹੁੰਚਾਇਆ ਜਾ ਰਿਹਾ ਹੈ। ਕਮੇਟੀ ਨੇ ਟਰਾਂਸਪੋਰਟ ਵਿਭਾਗ ਦੇ ਸਕੱਤਰ ਨੂੰ ਮਿਤੀ 27.11.2012 ਨੂੰ ਪੱਤਰ ਲਿਖ ਕੇ ਇਸ ਸਬੰਧ ਵਿੱਚ ਜਾਣਕਾਰੀ ਮੰਗੀ ਸੀ ਪਰ ਪਤਾ ਨਹੀਂ ਇਸ ਘਪਲੇ ਪਿੱਛੇ ਕਿਨ੍ਹਾਂ ਲੋਕਾਂ ਦਾ ਹੱਥ ਹੈ, ਜਿਨ੍ਹਾਂ ਤੋਂ ਡਰ ਕੇ ਟਰਾਂਸਪੋਰਟ ਸਕੱਤਰ ਦੁਆਰਾ ਉਕਤ ਪੱਤਰ ਦਾ ਜਵਾਬ ਹੀ ਨਹੀਂ ਦਿੱਤਾ ਗਿਆ। ਇਸ ਲਈ ਕਮੇਟੀ ਪੁਰਜ਼ੋਰ ਸਿਫਾਰਸ਼ ਕਰਦੀ ਹੈ ਕਿ ਇਸ ਮਾਮਲੇ ਦੀ ਕਿਸੇ ਨਿਰਪੱਖ ਏਜੰਸੀ ਤੋਂ ਜਾਂਚ ਕਰਵਾਈ ਜਾਵੇ ਤਾਂ ਕਿ ਮਹਿਕਮੇ ਦੇ ਅਫ਼ਸਰਾਂ ਦੀ ਪ੍ਰਾਈਵੇਟ ਟਰਾਂਸਪੋਰਟਰਾਂ ਨਾਲ ਮਿਲੀ ਭੁਗਤ ਦਾ ਪਰਦਾਫਾਸ਼ ਹੋ ਸਕੇ। ਧੰਨਵਾਦ।

## 2. COMMITTEE ON ESTIMATES

ਮਾਨਯੋਗ ਸਪੀਕਰ : ਹੁਣ ਸਰਦਾਰ ਹਰੀ ਸਿੰਘ ਜ਼ੀਰਾ, ਸਭਾਪਤੀ, ਅਨੁਮਾਨ ਕਮੇਟੀ, ਕਮੇਟੀ ਦੀ ਰਿਪੋਰਟ ਪੇਸ਼ ਕਰਨਗੇ।

ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਹਰੀ ਸਿੰਘ ਜ਼ੀਰਾ): ਸ਼੍ਰੀਮਾਨ ਜੀ , ਮੈਂ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਨਾਲ ਸਬੰਧਿਤ ਸਾਲ 2012-13 ਲਈ ਬਜਟ ਅਨੁਮਾਨਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

## 3. COMMITTEE ON PUBLIC UNDERTAKINGS

ਮਾਨਯੋਗ ਸਪੀਕਰ : ਸਰਦਾਰ ਇਕਬਾਲ ਸਿੰਘ ਝੂੰਦਾਂ, ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ ਦੀਆਂ ਦੋ ਰਿਪੋਰਟਾਂ ਪੇਸ਼ ਕਰਨਗੇ।

ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਸਰਦਾਰ ਇਕਬਾਲ ਸਿੰਘ ਝੂੰਦਾਂ): ਸ਼੍ਰੀਮਾਨ ਜੀ, ਮੈਂ

i) ਪੰਜਾਬ ਰਾਜ ਬਿਜਲੀ ਬੋਰਡ ਨਾਲ ਸਬੰਧਤ ਸਾਲ 2008-09 ਅਤੇ 2009-10 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ

[ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ]

ਰਿਪੋਰਟ (ਵਪਾਰਕ) ਵਿੱਚ ਆਉਂਦੇ ਆਡਿਟ ਪੈਰ੍ਹਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 1●2ਵੀਂ ਰਿਪੋਰਟ; ਅਤੇ

ii) ਪੰਜਾਬ ਹੈਲਥ ਸਿਸਟਮ ਕਾਰਪੋਰੇਸ਼ਨ ਦੀ ਸਾਲ 2●12-13 ਲਈ ਆਮ ਕੰਮ-ਕਾਰ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 1●3ਵੀਂ ਰਿਪੋਰਟ ਪੇਸ਼ ਕਰਦਾ ਹਾਂ।

ਮਾਨਯੋਗ ਸਪੀਕਰ : ਧੰਨਵਾਦ ਜੀ।

---

## RESUMPTION OF GENERAL DISCUSSION ON THE BUDGET ESTIMATES FOR THE YEAR 2013-14

ਮਾਨਯੋਗ ਸਪੀਕਰ : ਅਗਲੀ ਆਈਟਮ। ਹੁਣ ਸਾਲ 2●13-14 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕੀਤੀ ਜਾਵੇਗੀ। ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਕੋਲ ਟਾਈਮ ਬਹੁਤ ਥੋੜ੍ਹਾ ਹੈ। ਜੇ ਤਾਂ ਆਨਰੇਬਲ ਮੈਂਬਰ ਸਿਰਫ ਤੇ ਸਿਰਫ ਆਪਣੇ ਆਪ ਨੂੰ ਆਪਣੇ ਹਲਕੇ ਦੀ ਗੱਲ ਕਰਨ ਤੱਕ ਕਨਫਾਈਨ ਰੱਖਣ, ਦੋ ਮਿੰਟ ਤੱਕ ਹੀ ਕਰਨ ਅਤੇ ਇਸ ਤੋਂ ਵੱਧ ਨਹੀਂ ਹਨ, ਅਦਰਵਾਈਜ਼ ਆਪਾਂ ਬਹੁਤ ਸਾਰਾ ਕੰਮ ਕੰਪਲੀਟ ਕਰਨਾ ਹੈ। ਇਸ ਲਈ ਗਰਗ ਜੀ, ਤੁਸੀਂ ਦੋ ਮਿੰਟ ਵਿੱਚ ਆਪਣੀ ਗੱਲ ਕਹਿ ਕੇ ਖਤਮ ਕਰਨਾ। ਮਿਤੀ 22 ਮਾਰਚ, 2●13 ਨੂੰ ਜਦੋਂ ਸਦਨ ਦੀ ਕਾਰਵਾਈ ਸਥੱਗਿਤ ਹੋਈ ਤਾਂ ਉਸ ਸਮੇਂ ਸ਼੍ਰੀ ਪ੍ਰਕਾਸ਼ ਚੰਦ ਗਰਗ ਜੀ, ਐਮ.ਐਲ.ਏ. ਬਜਟ ਅਨੁਮਾਨਾਂ ਤੇ ਆਮ ਬਹਿਸ ਤੇ ਬੋਲ ਰਹੇ ਸਨ, ਹੁਣ ਉਹ ਸਿਰਫ ਦੋ ਮਿੰਟ ਘੜੀ ਵੇਖ ਕੇ ਆਪਣਾ ਭਾਸ਼ਣ ਮੁੜ ਆਰੰਭ ਕਰਨ।

ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ (ਸ਼੍ਰੀ ਪ੍ਰਕਾਸ਼ ਚੰਦ ਗਰਗ): ਸਪੀਕਰ ਸਾਹਿਬ, ਪੰਜ ਮਿੰਟ ਤਾਂ ਦਿਓ ਜੀ, ਇਹ ਤਾਂ ਬਹੁਤ ਘੱਟ ਹਨ।

ਮਾਨਯੋਗ ਸਪੀਕਰ : ਨਹੀਂ ਜੀ।

ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਵਿੱਚ ਪੰਜਾਬ ਦੇ ਬਹੁਤ ਹੀ ਸਿਆਣੇ ਔਰ ਬਹੁਤ ਹੀ ਕਾਬਲ ਵਿੱਤ ਮੰਤਰੀ, ਸਰਦਾਰ ਪਰਮਿੰਦਰ ਸਿੰਘ ਜੀ ਢੀਂਡਸਾ ਵੱਲੋਂ ਸਾਲ 2●13-14 ਦੇ ਬਜਟ ਵਿੱਚ ਜੋ ਤਜਵੀਜ਼ਾਂ ਪੇਸ਼ ਕੀਤੀਆਂ ਗਈਆਂ ਹਨ, ਉਸ ਸਬੰਧ ਵਿੱਚ ਬੋਲਣ ਦਾ.....

ਮਾਨਯੋਗ ਸਪੀਕਰ : ਗਰਗ ਸਾਹਿਬ, ਤੁਹਾਡੀ ਕੋਈ ਆਪਣੇ ਹਲਕੇ ਦੀ ਗੱਲ ਹੈ ਤਾਂ ਉਹ ਕਰੋ ਜੀ।

ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ : ਸਪੀਕਰ ਸਾਹਿਬ, ਮੈਂ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਅੱਜ ਜਦੋਂ ਪੰਜਾਬ ਦੇ ਵਿੱਚ ਕਿਸਾਨਾਂ ਦੀ ਬਹੁਤ ਮੰਦੀ ਹਾਲਤ ਹੈ, ਉਸ ਦੇ ਲਈ ਪੰਜਾਬ ਦੇ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਵੱਲੋਂ ਟਿਊਬਵੈੱਲਾਂ ਦੇ ਬਿਜਲੀ ਦੇ ਬਿੱਲਾਂ ਨੂੰ ਨਿਰੰਤਰ ਮੁਆਫੀ ਨੂੰ ਕੰਟੀਨਿਊ ਰੱਖਣਾ ਅਤੇ ਵਿੱਤ ਮੰਤਰੀ ਜੀ ਵੱਲੋਂ ਖੇਤੀਬਾੜੀ ਨਾਲ ਸਬੰਧਤ ਖੇਤਰਾਂ ਲਈ ਬਜਟ ਵਿੱਚ ਵਾਧਾ ਕਰਨਾ, ਕਿਸਾਨਾਂ ਨੂੰ ਕੁਝ ਨਾ ਕੁਝ ਰਾਹਤ ਦੇਣ ਨਾਲ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਅਹਿਸਾਸ ਹੋ ਰਿਹਾ ਹੈ ਕਿ ਕੇਂਦਰ ਵੱਲੋਂ ਹੋਈਆਂ ਵਧੀਕੀਆਂ ਦੇ ਬਾਵਜੂਦ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਜੋ ਕਿਸਾਨਾਂ ਦੀ ਬਾਂਹ ਫੜ੍ਹੀ ਹੈ ਉਸ ਨਾਲ ਕਿਸਾਨਾਂ ਦੀਆਂ ਖੁਦਕਸ਼ੀਆਂ ਘਟੀਆਂ ਹਨ ਕਿਸਾਨਾਂ ਦੀ ਜੋ ਅੱਜ ਮੰਦੀ ਹਾਲਤ ਹੋ ਰਹੀ ਹੈ ਕਿ ਅੱਜ 35,●●● ਕਰੋੜ ਰੁਪਏ ਤੋਂ ਵੀ ਵੱਧ ਦਾ ਕਰਜ਼ਾ ਕਿਸਾਨਾਂ ਦੇ ਸਿਰ ਉਤੇ ਹੈ ਇਹ ਬਹੁਤ ਹੀ ਦੁੱਖ ਦੀ ਗੱਲ ਹੈ। ਉਸ ਦੇ ਬਾਵਜੂਦ ਵੀ ਕਿਸਾਨਾਂ ਨੇ ਮਿਹਨਤ ਨਾਲ ਜੋ ਅਨਾਜ ਪੈਦਾ ਕੀਤਾ ਹੈ ਉਹ ਆਪਣੇ ਆਪ ਵਿੱਚ ਰਿਕਾਰਡ ਹੈ। ਮੈਂ ਪੰਜਾਬ ਦੇ ਫੂਡ ਐਂਡ ਸਿਵਲ ਸਪਲਾਈ ਮੰਤਰੀ, ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ ਜੀ ਦਾ ਵੀ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਪਾਰਦਰਸ਼ੀ ਢੰਗ ਨਾਲ, ਵਿਉਂਤਬੰਦੀ ਕਰਕੇ ਮੰਡੀਕਰਨ ਦੇ ਵਿੱਚ ਜੋ ਪਾਰਦਰਸ਼ਤਾ ਲਿਆਂਦੀ ਹੈ ਔਰ ਕਿਸਾਨਾਂ ਨੂੰ ਕੋਸ਼ਿਸ਼ ਕੀਤੀ ਹੈ ਕਿ ਐਮ.ਐਸ.ਪੀ. ਤੋਂ ਘੱਟ ਕੋਈ ਪੈਸਾ ਨਾ ਮਿਲੇ, ਸਟੋਰੇਜ ਅਤੇ ਬਾਰਦਾਨੇ ਦੀ ਤੰਗੀ ਦੇ ਬਾਵਜੂਦ ਵੀ ਉਨ੍ਹਾਂ ਨੇ ਉਹ ਯਤਨ ਕੀਤੇ ਹਨ ਜਿਨ੍ਹਾਂ ਨਾਲ ਕਿਸਾਨਾਂ ਨੂੰ ਬਹੁਤ ਰਾਹਤ ਮਿਲੀ ਹੈ। ਇਸ ਤੋਂ ਇਲਾਵਾ ਬਿਜਲੀ ਦੀ ਜੋ ਪ੍ਰੋਡਕਸ਼ਨ ਵਧਾਈ ਜਾ ਰਹੀ ਹੈ, ਮੈਂ ਸਮਝਦਾ ਹਾਂ ਕਿ ਪੰਜਾਬ ਦੀ ਇੰਡਸਟਰੀ ਤੇ ਪੰਜਾਬ ਦਾ ਜਿਹੜਾ ਭਵਿੱਖ ਹੈ ਉਹ ਬਿਜਲੀ ਤੇ ਨਿਰਭਰ ਹੈ। ਸੜਕਾਂ ਦੇ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਲਈ ਜੋ ਵਿੱਤ ਮੰਤਰੀ ਜੀ ਨੇ 42●● ਕਰੋੜ ਰੁਪਏ ਦੀ ਤਜਵੀਜ਼ ਰੱਖੀ ਹੈ ਮੈਂ ਉਸ ਦੀ ਵੀ ਸ਼ਲਾਘਾ ਕਰਦਾ ਹਾਂ। ਸਿੱਖਿਆ ਦੇ ਖੇਤਰ ਵਿੱਚ ਬੇਮਿਸਾਲ ਜੋ ਕੰਮ ਕੀਤੇ ਗਏ ਹਨ ਉਸ ਨਾਲ ਮੈਂ ਸਮਝਦਾ ਹਾਂ ਕਿ ਗਰੀਬ ਲੋਕਾਂ ਦੇ ਬੱਚਿਆਂ ਨੂੰ ਬਹੁਤ ਵੱਡੀ ਰਾਹਤ ਮਿਲੀ ਹੈ, ਜਿੱਥੇ ਉਨ੍ਹਾਂ ਨੂੰ ਸੀਨੀਅਰ ਸੈਕੰਡਰੀ ਸਿੱਖਿਆ ਲਈ 3●,●●● ਰੁਪਏ ਵਿੱਤੀ ਸਹਾਇਤਾ ਅਤੇ ਉਚੇਰੀ ਸਿੱਖਿਆ ਦੇ ਵਿੱਚ ਵੀ ਕਾਲਜਾਂ ਦੇ ਬੁਨਿਆਦੀ ਢਾਂਚੇ ਨੂੰ ਹੋਰ ਮਜ਼ਬੂਤ ਕਰਨ ਲਈ ਬਹੁਤ ਵੱਡੇ ਯਤਨ ਕੀਤੇ ਗਏ ਹਨ। ਹੈਲਥ ਸੇਵਾਵਾਂ ਦੇ ਵਿੱਚ ਜੋ ਯਤਨ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਨੇ ਕੀਤੇ ਹਨ ਉਹ ਸ਼ਲਾਘਾਯੋਗ ਹਨ ਲੇਕਿਨ ਜੋ ਅੱਜ ਬਿਮਾਰੀਆਂ ਵੱਧ ਰਹੀਆਂ ਹਨ, ਜਿਸ ਤਰ੍ਹਾਂ ਹਾਲਾਤ ਅੱਜ ਪੰਜਾਬ ਦੇ ਵਿੱਚ ਬਣੇ ਹਨ ਉਸ ਦੇ ਵਿੱਚ ਨਵੀਂ ਭਰਤੀ ਕਰਕੇ ਅਤੇ ਨਵੇਂ ਹਸਪਤਾਲ, ਸਬ ਡਵੀਜ਼ਨ ਲੈਵਲ ਤੇ ਕਮਿਊਨਿਟੀ ਹੈਲਥ ਸੈਂਟਰ, ਪ੍ਰਾਇਮਰੀ ਹੈਲਥ ਸੈਂਟਰ ਵਧਾ ਕੇ ਕਾਫੀ ਵੱਡੀ ਰਾਹਤ ਦਿੱਤੀ ਹੈ। ਮੈਂ ਕੈਂਸਰ ਕੇਅਰ ਫੈਸਿਲਟੀ ਲਈ ਵੀ ਬਾਦਲ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਔਰ ਸਿਹਤ ਮੰਤਰੀ ਜੀ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ.....

ਮਾਨਯੋਗ ਸਪੀਕਰ : ਧੰਨਵਾਦ ਜੀ, ਬੀਬੀ ਵਨਿੰਦਰ ਕੌਰ ਜੀ ਲੂੰਬਾ,

ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੈਂ ਮਿੰਟ ਦੋ ਹੀ ਲੈਣੇ ਹਨ...

ਮਾਨਯੋਗ ਸਪੀਕਰ : ਨਹੀਂ ਜੀ, ਨਹੀਂ ਤੁਹਾਡੇ ਪੰਜ ਮਿੰਟ ਹੋ ਗਏ ਹਨ। ਮੇਰੇ ਕੋਲ ਲਿਸਟ ਆਈ ਸੀ ਇਸ ਕਰਕੇ ਤੁਹਾਡਾ ਦਾਅ ਲੱਗ ਗਿਆ। ਨਹੀਂ ਜੀ, ਦੋ ਮਿੰਟ ਤੋਂ ਵੱਧ ਨਹੀਂ ਦੇਣੇ।

ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ : ਸਪੀਕਰ ਸਾਹਿਬ, ਮੈਨੂੰ ਦੋ ਮਿੰਟ ਦਿਉ, ਮੈਨੂੰ ਕੋਈ ਹਲਕੇ ਦੀ ਗੱਲ ਕਹਿ ਲੈਣ ਦਿਉ....

ਮਾਨਯੋਗ ਸਪੀਕਰ : ਹਲਕੇ ਦੀ ਗੱਲ ਹੁਣ ਨਹੀਂ, ਮੈਂ ਤੁਹਾਨੂੰ ਇਸੇ ਕਰਕੇ ਦੋ ਮਿੰਟ ਦਿੱਤੇ ਸਨ ਕਿ ਉਨ੍ਹਾਂ ਦੇ ਵਿੱਚ ਆਪਣੇ ਹਲਕੇ ਦੀ ਡਾਇਰੈਕਟ ਗੱਲ ਕਰ ਲਵੋ। Now, please sit down.ਪੰਜ ਮਿੰਟ ਹੋ ਗਏ ਹਨ, ਮੈਂ ਅੱਗੇ ਨਾਂ ਲੈ ਚੁੱਕਾ ਹਾਂ। ਬੀਬੀ ਵਨਿੰਦਰ ਕੌਰ ਲੂੰਬਾ ਜੀ। ਬੀਬੀ ਜੀ, ਸਿਰਫ ਆਪਣੇ ਹਲਕੇ ਦੀ ਗੱਲ ਦੋ ਮਿੰਟ ਵਿੱਚ ਕਰ ਲਵੋ।

ਸ਼੍ਰੀਮਤੀ ਵਨਿੰਦਰ ਕੌਰ ਲੂੰਬਾ (ਸ਼ੁਤਰਾਣਾ, ਐਸ.ਸੀ.): ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਬਜਟ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਸਪੀਕਰ ਸਾਹਿਬ, ਵਿੱਤ ਮੰਤਰੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੇ 20 ਮਾਰਚ, 2013 ਨੂੰ ਜੋ ਪੰਜਾਬ ਵਿਧਾਨ ਸਭਾ ਵਿੱਚ ਬਜਟ ਪੇਸ਼ ਕੀਤਾ ਹੈ ਉਹ ਪੰਜਾਬ ਸਰਕਾਰ ਦੀ ਸੁਹਿਰਦ ਨੀਤੀ ਦੀ ਤਸਵੀਰ ਪੇਸ਼ ਕਰਦਾ ਬਜਟ ਹੈ। ਇਹ ਇਕ ਟੈਕਸ ਰਹਿਤ ਬਜਟ ਹੈ ਜਿਸ ਵਿੱਚ ਬੱਚਿਆਂ, ਬਜ਼ੁਰਗਾਂ, ਅਪਾਹਜਾਂ ਅਤੇ ਔਰਤਾਂ ਲਈ ਵਰਤੀਆਂ ਜਾਂਦੀਆਂ ਕੁਝ ਜ਼ਰੂਰੀ ਵਸਤਾਂ ਤੇ ਵੈਟ ਹਟਾਇਆ ਗਿਆ ਹੈ। ਪੀਣ ਵਾਲੇ ਸ਼ੁੱਧ ਪਾਣੀ ਲਈ 395 ਕਰੋੜ ਰੁਪਿਆ ਰੱਖਿਆ ਗਿਆ ਹੈ, ਉਹ ਇਕ ਸ਼ਲਾਘਾਯੋਗ ਕਦਮ ਹੈ। ਸਬ-ਸੁਆਇਲ ਵਾਟਰ ਬਹੁਤ ਜ਼ਹਿਰੀਲਾ ਹੋ ਚੁੱਕਿਆ ਹੈ। ਹੈਂਡ-ਪੰਪ ਜਾਂ ਘੱਟ ਡੂੰਘਾਈ ਵਾਲੇ ਬੋਰਾਂ ਤੋਂ ਪਾਣੀ ਪੀਣਾ ਤਾਂ ਹੁਣ ਬਿਮਾਰੀਆਂ ਨੂੰ ਸੱਦਾ ਦੇਣਾ ਹੈ। ਪੰਜਾਬ ਪਹਿਲਾਂ ਹੀ ਕੈਂਸਰ, ਹੈਪੇਟਾਈਟਸ ਵਰਗੀਆਂ ਬਿਮਾਰੀਆਂ ਨਾਲ ਜੂਝ ਰਿਹਾ ਹੈ, ਇਨ੍ਹਾਂ ਹਾਲਾਤਾਂ ਵਿੱਚ ਬਜਟ ਵਿੱਚ ਇਹ ਤਜਵੀਜ਼ਾਂ ਰੱਖਣਾ ਸਿਹਤ ਪੱਖੋਂ ਪੰਜਾਬ ਨੂੰ ਸੁਰੱਖਿਅਤ ਕਰਨ ਲਈ ਇਕ ਵੱਡਾ ਕਦਮ ਹੈ। ਪੰਜਾਬ ਦੇ ਸ਼ਹਿਰੀ ਕਸਬਿਆਂ ਵਿੱਚ ਸਰਕਾਰੀ ਹਸਪਤਾਲ ਅਤੇ ਪਿੰਡਾਂ ਵਿੱਚ ਪ੍ਰਾਇਮਰੀ ਹੈਲਥ ਸੈਂਟਰ ਤਾਂ ਮੌਜੂਦ ਹਨ ਪਰ ਡਾਕਟਰਾਂ ਅਤੇ ਟੈਕਨੀਕਲ ਸਟਾਫ ਦੀ ਕਮੀ ਜਗ੍ਹਾ-ਜਗ੍ਹਾ ਤੇ ਰੜਕ ਰਹੀ ਹੈ। ਇਸ ਪਾਸੇ ਵੀ ਜ਼ਰੂਰੀ ਕਦਮ ਚੁੱਕਣੇ ਅਤਿ ਜ਼ਰੂਰੀ ਹਨ। ਅਕਾਲੀ-ਭਾਜਪਾ ਸਰਕਾਰ ਜਦੋਂ ਸਾਲ 2007 ਵਿੱਚ ਸੱਤਾ ਵਿੱਚ ਆਈ ਸੀ ਉਸ ਸਮੇਂ ਗਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਪਰਿਵਾਰਾਂ ਨੂੰ ਆਟਾ-ਦਾਲ ਸਕੀਮ, ਘਰਾਂ ਲਈ ਮੁਫਤ ਬਿਜਲੀ, ਸ਼ਗਨ

ਸਕੀਮ ਅਤੇ ਲੜਕੀਆਂ ਲਈ ਸਾਈਕਲ ਸਕੀਮ ਵਰਗੀਆਂ ਸਹੂਲਤਾਂ ਦੇ ਕੇ ਉਨ੍ਹਾਂ ਦੇ ਮਨਾਂ ਵਿੱਚ ਆਪਣਾ ਘਰ ਬਣਾਇਆ ਹੈ ਜਿਸ ਦਾ ਨਤੀਜਾ 2012 ਦੀਆਂ ਚੋਣਾਂ ਵਿੱਚ ਆਪਣੇ ਸਾਹਮਣੇ ਆ ਗਿਆ। ਸਰਕਾਰ ਦੀ ਦਲਿਤ ਅਤੇ ਗਰੀਬ ਵਰਗਾਂ ਦੀ ਭਲਾਈ ਵਾਲੀ ਸੋਚ ਨੂੰ ਅੱਗੇ ਵਧਾਉਂਦੇ ਹੋਏ Below Poverty line ਵਾਲੇ ਪਰਿਵਾਰਾਂ ਨੂੰ ਸਿਹਤ ਬੀਮਾ, ਬੱਚਿਆਂ ਨੂੰ ਮਹੀਨਾਵਾਰ ਵਜ਼ੀਫੇ, ਨੀਲੇ ਕਾਰਡ ਧਾਰਕ ਪਰਿਵਾਰਾਂ ਦੀਆਂ ਲੜਕੀਆਂ ਲਈ ਕਿੱਤਾ ਮੁੱਖੀ ਸਿਖਲਾਈ ਲਈ ਮਾਲੀ ਸਹਾਇਤਾ, ਸੀਨੀਅਰ ਸੈਕੰਡਰੀ ਵਿੱਚ 80% ਤੋਂ ਵੱਧ ਅੰਕ ਲੈਣ ਵਾਲੇ ਗਰੀਬ ਵਿਦਿਆਰਥੀਆਂ ਨੂੰ 30,000 ਰੁਪਏ ਸਾਲਾਨਾ ਵਜ਼ੀਫਾ, ਬੇਘਰਿਆਂ ਲਈ ਇਕ ਲੱਖ ਘਰ ਬਣਾ ਕੇ ਦੇਣ ਦੀ ਤਜਵੀਜ਼, ਔਰਤਾਂ ਨੂੰ ਸੈਲਫ ਡਿਪੈਂਡੈਂਟ ਕਰਨ ਲਈ ਡੇਅਰੀ ਫਾਰਮਿੰਗ ਲਈ ਸਬਸਿਡੀ ਦੇਣ ਵਰਗੇ ਇਹ ਉਹ ਕਦਮ ਹਨ ਜਿਨ੍ਹਾਂ ਨਾਲ ਸਰਕਾਰ ਦਾ ਅਕਸ ਗਰੀਬ ਵਰਗ ਦੇ ਲੋਕਾਂ ਦੇ ਦਿਲਾਂ ਵਿੱਚ ਹੋਰ ਘਰ ਕਰੇਗਾ।

ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ। ਫਸਲਾਂ ਦੀ ਵਿਭਿੰਨਤਾ ਸਮੇਂ ਦੀ ਬਹੁਤ ਵੱਡੀ ਲੋੜ ਹੈ। ਪੰਜਾਬ ਸੂਬੇ ਦਾ ਲੁਧਿਆਣਾ ਸ਼ਹਿਰ ਦੇਸ਼-ਵਿਦੇਸ਼ ਵਿੱਚ ਮਿੰਨੀ ਮਾਨਚੈਸਟਰ ਵਜੋਂ ਜਾਣਿਆ ਜਾਂਦਾ ਹੈ। ਪਰ ਆਪਣੀ ਉਦਯੋਗਿਕ ਡਿਵੈਲਪਮੈਂਟ ਪੱਖੋਂ ਹਿਮਾਚਲ ਵਿੱਚ ਬੱਦੀ ਅਤੇ ਹਰਿਆਣਾ ਵਿੱਚ ਗੁੜਗਾਉਂ, ਫਰੀਦਾਬਾਦ ਇਸ ਨੂੰ ਮਾਤ ਦੇ ਗਏ ਹਨ। ਪਿਛਲੇ ਸਮੇਂ ਵਿੱਚ ਅਸੀਂ ਕਈ ਐਨ.ਆਰ.ਆਈ. ਸੰਮੇਲਨ ਕਰਕੇ ਅਤੇ ਐਨ.ਆਰ.ਆਈਜ਼. ਨੂੰ ਸਹੂਲਤਾਂ ਦੇ ਕੇ ਪੰਜਾਬ ਵੱਲ ਖਿੱਚਣ ਦੀ ਕੋਸ਼ਿਸ਼ ਕੀਤੀ ਹੈ। ਕਈ ਉਦਯੋਗਿਕ ਘਰਾਣਿਆਂ ਨੂੰ ਵੀ ਪੰਜਾਬ ਵਿੱਚ ਨਿਵੇਸ਼ ਕਰਨ ਲਈ ਪ੍ਰੇਰਿਤ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਇਨ੍ਹਾਂ ਵਰਗਾਂ ਲਈ ਹੁਣ ਪੰਜਾਬ ਖਿੱਚ ਦਾ ਕੇਂਦਰ ਘਟਦਾ ਜਾ ਰਿਹਾ ਹੈ। ਵਿਰੋਧੀ ਧਿਰ ਅਤੇ ਕੁਝ ਅਰਥ ਸ਼ਾਸਤਰੀ ਵੀ ਆਪਣੀ ਸਰਕਾਰ ਤੇ ਇਲਜ਼ਾਮ ਲਗਾ ਰਹੇ ਹਨ ਕਿ ਉਦਯੋਗਿਕ ਖੇਤਰ ਨੂੰ ਪੰਜਾਬ ਵਿੱਚ ਘੱਟ ਤਰਜੀਹ ਦਿੱਤੀ ਜਾ ਰਹੀ ਹੈ।

ਮਾਨਯੋਗ ਸਪੀਕਰ : ਥੈਂਕ ਯੂ, ਬੇਟਾ। ਸ਼੍ਰੀ ਦੀਪ ਮਲਹੋਤਰਾ ਜੀ, ਸਿਰਫ਼ ਦੋ ਮਿੰਟ।

ਸ਼੍ਰੀ ਦੀਪ ਮਲਹੋਤਰਾ (ਫਰੀਦਕੋਟ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਵਿੱਤ ਮੰਤਰੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਵਧਾਈ ਦਿੰਦਾ ਹਾਂ ਕਿਉਂਕਿ ਇਨ੍ਹਾਂ ਨੇ ਹਰ ਵਰਗ ਨੂੰ ਰਾਹਤ ਦੇਣ ਵਾਲਾ ਬਜਟ ਪੇਸ਼ ਕੀਤਾ ਹੈ। ਇਸ ਦਾ ਸਿਹਰਾ ਮਾਨਯੋਗ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਅਤੇ ਤਜਰਬੇਕਾਰ ਤੇ ਦੂਰਅੰਦੇਸ਼ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਦੀ ਸੁਚੱਜੀ ਅਤੇ ਗਤੀਸ਼ੀਲ ਅਗਵਾਈ ਨੂੰ ਜਾਂਦਾ ਹੈ। ਸਭ ਤੋਂ ਪਹਿਲਾਂ ਮੈਂ ਡਿਪਟੀ ਚੀਫ ਮਨਿਸਟਰ ਸਾਹਿਬ ਨੇ ਜਿਹੜਾ ਵੈਟ 5136 ਕਰੋੜ ਰੁਪਏ ਤੋਂ ਵਧਾ ਕੇ 15000 ਕਰੋੜ ਰੁਪਏ ਕੀਤਾ ਅਤੇ 20,000 ਕਰੋੜ ਰੁਪਏ ਦਾ ਇਸ ਸਾਲ ਦਾ ਟੀਚਾ ਰੱਖਿਆ ਹੈ, ਇਸ ਵਾਸਤੇ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹੈ।

[ਸ਼੍ਰੀ ਦੀਪ ਮਲਹੋਤਰਾ]

ਸਪੀਕਰ ਸਾਹਿਬ, ਕਰ ਅਤੇ ਆਬਕਾਰੀ ਵਿਭਾਗ ਜਿਹੜਾ ਕਿ ਮਾਨਯੋਗ ਮੁੱਖ ਮੰਤਰੀ ਜੀ ਕੋਲ ਹੈ, ਇਸ ਵਿੱਚ ਪੰਜਾਬ ਸਰਕਾਰ ਨੇ ਇਨਕਲਾਬੀ ਕਦਮ ਚੁੱਕੇ ਹਨ। ਅੱਜ ਲੋੜ ਇਸ ਗੱਲ ਦੀ ਹੈ ਕਿ ਜਿਹੜਾ ਵਪਾਰੀ ਵੈਟ ਜਾਂ ਕਰ ਦੇ ਰੂਪ ਵਿੱਚ ਪੈਸੇ ਦਿੰਦਾ ਹੈ, ਉਸ ਨੂੰ ਪੂਰਾ ਮਾਣ-ਸਨਮਾਨ ਮਿਲਣਾ ਚਾਹੀਦਾ ਹੈ ਔਰ ਉਸ ਨੂੰ ਇੱਕ ਸੋਸ਼ਲ ਸਿਕਿਓਰਟੀ ਦੀ ਸਕੀਮ ਡਿਪਟੀ ਸੀ.ਐਮ. ਸਾਹਿਬ ਨੂੰ ਲਾਗੂ ਕਰਨੀ ਚਾਹੀਦੀ ਹੈ ਜਿਵੇਂ ਕਿ ਸਾਰੀ ਦੁਨੀਆਂ ਵਿੱਚ ਸੋਸ਼ਲ ਸਿਕਿਓਰਟੀ ਸਿਸਟਮ ਚਲਦਾ ਹੈ, ਉਸੇ ਤਰੀਕੇ ਨਾਲ ਪੰਜਾਬ ਹਿੰਦੁਸਤਾਨ ਵਿੱਚ ਪਹਿਲਾ ਸੂਬਾ ਹੋਣਾ ਚਾਹੀਦਾ ਹੈ ਜਿਸ ਵਿੱਚ ਵਪਾਰੀਆਂ ਨੂੰ ਸੋਸ਼ਲ ਸਿਕਿਓਰਟੀ ਸਕੀਮ ਦਿੱਤੀ ਜਾਵੇ। ਇੱਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਮੈਂ ਮਾਲਵੇ ਦੀ ਨੁਮਾਇੰਦਗੀ ਕਰਦਾ ਹਾਂ ਤੇ ਸਾਡੇ ਇਲਾਕੇ ਵਿੱਚ ਨਰਮਾ ਤੇ ਕਪਾਹ ਦੀ ਫਸਲ ਬਹੁਤ ਜ਼ਿਆਦਾ ਹੁੰਦੀ ਹੈ ਅਤੇ ਉਦਯੋਗ ਜਿਹੜਾ ਹੈ, ਇਸ ਫਸਲ ਤੇ ਅਧਾਰਤ ਹੈ ਪਰ ਕਿਸੇ ਤਰੀਕੇ ਨਾਲ ਇੰਡਸਟਰੀ ਨੂੰ ਇਹੋ ਜਿਹੀ ਰਾਹਤ ਦਿੱਤੀ ਜਾਵੇ ਜਿਸ ਨਾਲ ਸਾਡੀ ਕਿਸਾਨੀ ਵੀ ਚੱਲੇ ਅਤੇ ਇੰਡਸਟਰੀ ਵੀ ਚੱਲੇ। ਦੂਜੇ ਸੂਬਿਆਂ ਦੇ ਮੁਕਾਬਲੇ ਤੇ ਸਪੈਸ਼ਲੀ ਤੌਰ ਤੇ ਕਾਟਨ ਇੰਡਸਟਰੀ ਵਿੱਚ ਜ਼ਰੂਰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇਹ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਇੱਕ ਮੇਰੀ ਹੋਰ ਬੇਨਤੀ ਹੈ ਕਿ ਜਿਸ ਤਰ੍ਹਾਂ ਅੱਜ ਕਰਾਪ ਡਾਈਵਰਸੀਫਿਕੇਸ਼ਨ ਦੀ ਗੱਲ ਹੋ ਰਹੀ ਹੈ। ਕਰਾਪ ਡਾਈਵਰਸੀਫਿਕੇਸ਼ਨ ਬਾਰੇ ਦੋ-ਤਿੰਨ ਪਹਿਲੂਆਂ ਤੇ ਵਿਚਾਰ ਕਰਨੀ ਚਾਹੀਦੀ ਹੈ। ਕਰਾਪ ਡਾਈਵਰਸੀਫਿਕੇਸ਼ਨ ਵੀ ਕਰਨੀ ਚਾਹੀਦੀ ਹੈ ਤੇ ਨਾਲ ਫੂਡ ਪ੍ਰਾਸੈਸਿੰਗ ਇੰਡਸਟਰੀ ਤੇ ਵੀ ਜ਼ੋਰ ਲਗਾਉਣਾ ਚਾਹੀਦਾ ਹੈ ਕਿਉਂਕਿ ਇੱਕੋ ਵਾਰੀ ਅਸੀਂ ਕਰਾਪ ਡਾਈਵਰਸੀਫਿਕੇਸ਼ਨ ਨਹੀਂ ਕਰ ਸਕਦੇ। ਅਸੀਂ ਫੂਡ ਪ੍ਰਾਸੈਸਿੰਗ ਇੰਡਸਟਰੀ ਕਰਕੇ ਕਰੀਏ ਤੇ ਕੁਝ ਕਰਾਪ ਡਾਈਵਰਸੀਫਿਕੇਸ਼ਨ ਕਰਕੇ ਕਰੀਏ। ਕੁਝ ਅਸੀਂ ਜਿਹੜੀ ਚੀਜ਼ ਬੀਜ ਰਹੇ ਹਾਂ, ਉਹ ਬੀਜ ਕੇ ਕਰੀਏ। ਇਸੇ ਕਰਕੇ ਕਿਸਾਨਾਂ, ਵਪਾਰੀਆਂ ਤੇ ਸਟੇਟ ਦਾ ਫਾਇਦਾ ਹੋਵੇਗਾ। ਸਪੀਕਰ ਸਾਹਿਬ, ਮੈਂ ਇਸ ਗੱਲ ਦੀ ਵਧਾਈ ਵਿੱਤ ਮੰਤਰੀ ਸਾਹਿਬ ਨੂੰ ਦਿੰਦਾ ਹਾਂ ਕਿ ਉਨ੍ਹਾਂ ਨੇ ਬੱਚਿਆਂ, ਬਜ਼ੁਰਗਾਂ, ਨੌਜਵਾਨਾਂ ਨੂੰ ਹਰ ਤਰ੍ਹਾਂ ਦਾ ਲਾਭ ਦੇਣ ਵਾਲੇ ਪੈਕੇਜ ਦਿੱਤੇ ਹਨ ਤੇ ਬਜਟ ਦਾ 37 ਫੀਸਦੀ ਹਿੱਸਾ ਐਸ.ਸੀ./ਐਸ.ਟੀ. ਤੇ ਪੱਛੜੀਆਂ ਜਾਤਾਂ ਦੀ ਭਲਾਈ ਲਈ ਖਰਚਣਾ ਹੈ, ਇਹ ਸ਼ਲਾਘਾਯੋਗ ਉਪਰਾਲਾ ਹੈ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਅਤੇ ਉਪ ਮੁੱਖ ਮੰਤਰੀ ਜੀ ਨੂੰ ਗੁਜਾਰਿਸ਼ ਕਰਨਾ ਚਾਹਾਂਗਾ ਕਿ ਮੇਰੇ ਸ਼ਹਿਰ ਵਿੱਚ ਬਣੀ ਬਾਬਾ ਫਰੀਦ ਯੂਨੀਵਰਸਿਟੀ ਨੂੰ ਇੱਕ ਵਾਰ ਫੰਡ ਦੇ ਕੇ ਇੱਥੇ ਪੀ.ਜੀ.ਆਈ. ਦੀ ਤਰਜ਼ ਤੇ ਸੁਪਰ ਸਪੈਸ਼ੇਲਿਟੀ ਹਸਪਤਾਲ ਬਣਾਇਆ ਜਾਵੇ ਜਿਹੜਾ ਸਵਰਗਵਾਸੀ ਬੀਬੀ ਸੁਰਿੰਦਰ ਕੌਰ ਬਾਦਲ ਜੀ ਨੂੰ ਸਮਰਪਿਤ ਹੋਵੇ ਤਾਂ ਜੋ ਮਾਲਵੇ ਦੇ ਗਰੀਬ ਲੋਕਾਂ ਨੂੰ ਇਲਾਜ ਲਈ ਦੂਰ ਨਾ ਜਾਣਾ ਪਵੇ।

ਮਾਨਯੋਗ ਸਪੀਕਰ : ਥੈਂਕ ਯੂ., ਮਲਹੋਤਰਾ ਜੀ।

ਸ਼੍ਰੀ ਦੀਪ ਮਲਹੋਤਰਾ : ਇੱਕ ਮਿੰਟ ਜੀ। ਤੇਜ਼ੀ ਨਾਲ ਵਧਦੇ ਸ਼ਹਿਰੀਕਰਨ ਨੂੰ ਮੁੱਖ ਰੱਖਦਿਆਂ ਪੰਜਾਬ ਸਰਕਾਰ ਨੇ ਵਿਕਾਸ ਵੱਲ ਖਾਸ ਧਿਆਨ ਦਿੱਤਾ ਹੈ। ਸ਼ਹਿਰਾਂ ਦੇ ਵਿਕਾਸ ਲਈ ਬਜਟ ਨੂੰ 232 ਫੀਸਦੀ ਵਧਾਇਆ ਗਿਆ ਹੈ। ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਸ਼ਹਿਰ ਦਾ ਸੀਵਰੇਜ ਜਿਹੜਾ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਉਹ ਵੀ ਇਸੇ ਵਿੱਚ ਪਾ ਕੇ ਜਲਦੀ ਤੋਂ ਜਲਦੀ ਕਰਵਾ ਦਿੱਤਾ ਜਾਵੇ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਗੱਲ ਮਾਣ ਨਾਲ ਦੱਸਣਾ ਚਾਹਾਂਗਾ ਕਿ ਫਰੀਦਕੋਟ ਸ਼ਹਿਰ ਨੂੰ ਐਜੂਕੇਸ਼ਨ ਹੱਬ ਦੇ ਤੌਰ ਤੇ ਜਾਣਿਆ ਜਾਂਦਾ ਹੈ ਅਤੇ ਮੇਰੀ ਦਿਲੀ ਇੱਛਾ ਹੈ ਕਿ ਇਸ ਸ਼ਹਿਰ ਵਿੱਚ ਸਿੱਖਿਆ ਦੇ ਖੇਤਰ ਵਿੱਚ ਦੇਹਰਾਦੂਨ ਵਾਂਗ ਜੋ ਕਿ ਪੂਰੇ ਮੁਲਕ ਵਿੱਚ ਮਸ਼ਹੂਰ ਹੈ, ਮੇਰੀ ਮੁੱਖ ਮੰਤਰੀ ਜੀ ਅੱਗੇ ਅਪੀਲ ਹੈ ਕਿ ਉਹ ਕੇਂਦਰ ਕੋਲੋਂ ਫਰੀਦਕੋਟ ਸ਼ਹਿਰ ਲਈ ਆਈ.ਆਈ.ਐਮ. ਜਾਂ ਆਈ.ਆਈ.ਟੀ. ਦੀ ਮੰਗ ਰੱਖਣ। ਬਠਿੰਡਾ ਵਿਖੇ ਹਵਾਈ - ਅੱਡਾ ਬਣਨ ਨਾਲ ਫਰੀਦਕੋਟ ਸ਼ਹਿਰ ਪੂਰੇ ਦੇਸ਼ ਨਾਲ ਸਿੱਧੇ ਤੌਰ ਤੇ ਜੁੜ ਜਾਵੇਗਾ। ਜਿਸ ਲਈ ਮੈਂ ਡਿਪਟੀ ਸੀ.ਐਮ. ਸਾਹਿਬ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

ਮਾਨਯੋਗ ਸਪੀਕਰ : ਸਰਦਾਰ ਸੋਹਣ ਸਿੰਘ ਠੰਡਲ ਜੀ। ਠੰਡਲ ਸਾਹਿਬ, ਦੋ ਮਿੰਟ ਜੀ ਪਲੀਜ਼।

ਮੁੱਖ ਸੰਸਦੀ ਸਕੱਤਰ, ਸਿੰਚਾਈ (ਸਰਦਾਰ ਸੋਹਣ ਸਿੰਘ ਠੰਡਲ) : ਧੰਨਵਾਦ ਜੀ।

ਮਾਨਯੋਗ ਸਪੀਕਰ : ਸਰਦਾਰ ਮਨਪ੍ਰੀਤ ਸਿੰਘ ਇਯਾਲੀ ਜੀ।

(ਇਸ ਸਮੇਂ ਮਾਨਯੋਗ ਮੈਂਬਰ ਸਦਨ ਵਿੱਚ ਹਾਜ਼ਰ ਨਹੀਂ ਸਨ।)

ਮਾਨਯੋਗ ਸਪੀਕਰ : ਹਾਂ ਜੀ, ਸ਼੍ਰੀ ਐਨ.ਕੇ. ਸ਼ਰਮਾ ਜੀ। ਸ਼ਰਮਾ ਜੀ, ਸਿਰਫ ਦੋ ਮਿੰਟ ਲੈਣਾ ਜੀ ਕਿਉਂਕਿ ਡਿਪਟੀ ਸੀ.ਐਮ. ਸਾਹਿਬ ਨੇ ਬੋਲਣਾ ਹੈ।

ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ (ਸ਼੍ਰੀ ਐਨ.ਕੇ. ਸ਼ਰਮਾ) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਮੇਰੇ ਬਹੁਤ ਹੀ ਸਤਿਕਾਰਯੋਗ ਬੁਲਾਰਿਆਂ ਨੇ ਵਿਸਥਾਰਪੂਰਵਕ ਬਜਟ ਤੇ ਚਾਨਣਾ ਪਾਇਆ ਹੈ। ਮਾਨਯੋਗ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਸਾਹਿਬ ਦੀ ਲਾਈਫ ਦਾ ਐਕਸਪੀਰੀਐਂਸ ਅਤੇ ਇਨ੍ਹਾਂ ਦੀ ਸੁਚੱਜੀ ਸੋਚ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ ਵਿਜ਼ਨ ਅਤੇ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਸਾਹਿਬ ਦੀ ਮਿਹਨਤ ਅਤੇ ਐਜੂਕੇਸ਼ਨ ਦੀ ਬਦੌਲਤ ਇਹ ਬਜਟ ਪੰਜਾਬ ਨੂੰ ਅੱਗੇ ਲਿਜਾਣ ਵਾਸਤੇ ਸਹਾਇਕ ਸਿੱਧ ਹੋਵੇਗਾ। ਮੈਂ ਬਹੁਤਾ ਕੁਝ ਨਾ ਕਹਿੰਦਾ ਹੋਇਆ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਖਾਸ ਤੌਰ ਤੇ ਮੇਰੇ ਮੁਹਾਲੀ ਜ਼ਿਲ੍ਹੇ ਤੇ ਵਿਸ਼ੇਸ਼ ਕ੍ਰਿਪਾ ਬਣਾਈ ਰੱਖੀ। ਇੱਥੇ ਨਾਲਿਜ ਸਿਟੀ ਅਤੇ ਜ਼ੀਰਕਪੁਰ ਨੂੰ ਸਪੈਸ਼ਲ ਤੌਰ ਤੇ 2●● ਫੁੱਟ ਚੌੜੀ ਰੋਡ ਜੋ ਪਟਿਆਲਾ ਰੋਡ ਤੋਂ

[ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ]

ਅੰਬਾਲਾ ਰੋਡ ਤੱਕ ਬਣਾਈ ਜਾ ਰਹੀ ਹੈ ਜਿਸ ਤੇ ਤਕਰੀਬਨ 1●● ਕਰੋੜ ਰੁਪਏ ਖਰਚ ਆ ਰਹੇ ਹਨ, ਇਹ ਵੱਡੇ ਕੰਮ ਕੀਤੇ ਹਨ। ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਹ ਰੋਡ ਅੰਬਾਲਾ ਰੋਡ ਤੋਂ ਅੱਗੇ ਐਕਸਟੈਂਡ ਕਰਕੇ ਪੰਚਕੂਲਾ ਰੋਡ ਤੱਕ ਐਕਸਟੈਂਡ ਕੀਤੀ ਜਾਵੇ ਤਾਂ ਕਿ ਜੋ ਟ੍ਰੈਫਿਕ ਦੀ ਸਮੱਸਿਆ ਖਾਸ ਤੌਰ ਤੇ ਜ਼ੀਰਕਪੁਰ ਚੌਂਕ ਅਤੇ ਟ੍ਰਿਬਿਊਨ ਚੌਂਕ ਤੇ ਹੈ, ਇਸ ਦਾ ਹੱਲ ਹੋ ਸਕੇ।

ਮਾਨਯੋਗ ਸਪੀਕਰ ਸਾਹਿਬ, ਮੈਂ ਜ਼ੀਰਕਪੁਰ ਨੂੰ ਸਬ-ਤਹਿਸੀਲ ਬਣਾਉਣ ਵਾਸਤੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ। ਇਸ ਤੋਂ ਇਲਾਵਾ ਸਭ ਤੋਂ ਵੱਡੀ ਅੜਚਨ ਡੇਰਾਬੱਸੀ ਤੇ ਲਾਲੜੂ ਵਿੱਚ ਇੰਡਸਟਰੀ ਵਾਸਤੇ ਹੈ, ਉਥੇ ਰੀਜ਼ਨਲ ਟਾਊਨ ਪਲਾਨਿੰਗ ਐਕਟ ਜੋ ਹੈ, ਉਸ ਦੇ ਵਿੱਚ ਅਮੈਂਡਮੈਂਟ ਕਰਕੇ ਇੰਡਸਟਰੀ ਜ਼ੋਨ ਬਣਾਇਆ ਜਾਵੇ। ਜਿਸ ਤਰ੍ਹਾਂ ਸਰਦਾਰ ਸੁਖਬੀਰ ਸਿੰਘ ਬਾਦਲ ਸਾਹਿਬ ਜੀ ਦੀ ਸੋਚ ਹੈ ਕਿ ਉਥੇ ਆਪਾਂ ਇੰਡਸਟਰੀ ਲੈ ਕੇ ਆਉਣੀ ਹੈ। ਇੱਕ ਬੇਨਤੀ ਮੈਂ ਕਰਦਾ ਹਾਂ ਕਿ ਮੇਰੇ ਹਲਕੇ ਵਿੱਚ ਸਭ ਤੋਂ ਜ਼ਿਆਦਾ ਅਰਬੇਨਾਈਜ਼ੇਸ਼ਨ ਹੈ ਅਤੇ ਪੰਜਾਬ ਵਿੱਚੋਂ ਲੁਧਿਆਣੇ ਤੋਂ ਬਾਅਦ ਸਭ ਤੋਂ ਜ਼ਿਆਦਾ ਇੰਡਸਟਰੀ ਹੈ। ਇੱਥੇ ਜੋ ਤਿੰਨ ਪੁਲ ਹਨ, ਇਹ ਬਹੁਤ ਜ਼ਰੂਰੀ ਲੱਗਣ ਵਾਲੇ ਹਨ। ਇੱਕ ਮੁਬਾਰਕਪੁਰ ਜ਼ੀਰਕਪੁਰ ਨੂੰ ਜੋੜਨ ਵਾਲਾ ਪੁਲ, ਇੱਕ ਅਮਲਾਲੇ ਤੋਂ ਬਨੂੜ ਵਾਲੇ ਪਾਸੇ ਨੂੰ ਜੋੜਨ ਵਾਲਾ ਪੁਲ ਅਤੇ ਇੱਕ ਲਾਲੜੂ ਦੇ ਨੇੜੇ ਟਿਵਾਣੇ ਤੋਂ ਜਿਹੜਾ ਰਾਜਪੁਰੇ ਵਾਲੇ ਪਾਸੇ ਹੈ, ਇਹ ਤਿੰਨ ਪੁਲ ਬਹੁਤ ਜ਼ਰੂਰੀ ਬਣਨ ਵਾਲੇ ਹਨ। ਕੋਈ ਸੰਤ ਇੱਕ ਪੁਲ ਬਣਾ ਰਹੇ ਹਨ। ਦੂਸਰੇ ਪੁਲ ਦੀ ਉਸਾਰੀ ਦੀ ਵੀ ਲੋੜ ਹੈ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਪੁਲਾਂ ਵਾਸਤੇ ਸਪੈਸ਼ਲ ਤੌਰ ਤੇ ਬਜਟ ਦਾ ਉਪਬੰਧ ਕੀਤਾ ਜਾਵੇ, (ਘੰਟੀ) ਸੋ, ਮੈਂ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਦਾ ਬਹੁਤ ਧੰਨਵਾਦੀ ਹਾਂ ਕਿ ਪੰਜਾਬ ਵਿੱਚ ਇੰਡਸਟਰੀ ਪਾਲਿਸੀ ਵਿਸ਼ੇਸ਼ ਤੌਰ ਤੇ ਬਣਨ ਜਾ ਰਹੀ ਹੈ, ਉਸ ਵਿੱਚ ਕਾਫ਼ੀ ਛੋਟਾਂ ਦਿੱਤੀਆਂ ਹਨ ਔਰ ਇੰਨਾ ਵਧੀਆ ਇਲੈਕਟ੍ਰੋਨਿਕ ਸਿਸਟਮ ਅਪਰੂਵਲ ਦਾ ਬਣਾਇਆ ਹੈ ਕਿ ਬਾਹਰਲੀਆਂ ਸਟੇਟਾਂ ਦੇ ਮੁਕਾਬਲੇ ਸਾਡੀ ਪਾਲਿਸੀ ਬਹੁਤ ਵਧੀਆ ਹੈ। ਹੁਣ ਬਹੁਤ ਸਾਰੀ ਇਨਵੈਸਟਮੈਂਟ ਇੱਥੇ ਆਵੇਗੀ। ਇੱਥੇ ਖਾਸ ਤੌਰ ਤੇ ਹਾਊਸਿੰਗ ਪਾਲਿਸੀ ਬਣ ਰਹੀ ਹੈ ਜੋ ਕਿ ਅੱਜ ਜਾਂ ਕੱਲ੍ਹ ਪਾਸ ਹੋ ਜਾਣੀ ਹੈ, ਉਸ ਵਿੱਚ ਵੀ ਕਾਫ਼ੀ ਛੋਟਾਂ ਦਿੱਤੀਆਂ ਹਨ ਅਤੇ ਕਾਫ਼ੀ ਵਧੀਆ ਸਿਸਟਮ ਬਣਾਏ ਹਨ ਕਿ ਹਿੰਦੁਸਤਾਨ ਵਿੱਚ ਸਭ ਤੋਂ ਵਧੀਆ ਪਾਲਿਸੀ ਸਾਡੀ ਪੰਜਾਬ ਸਰਕਾਰ ਦੀ ਹੋਵੇਗੀ। ਮਾਨਯੋਗ ਸਪੀਕਰ ਸਾਹਿਬ, ਮੈਂ ਇੱਕ ਵਾਰੀ ਫਿਰ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਦੋ ਮਿੰਟ ਲਈ ਬੋਲਣ ਲਈ ਸਮਾਂ ਦਿੱਤਾ ਹੈ। ਬਹੁਤ-ਬਹੁਤ ਮਿਹਰਬਾਨੀ ਜੀ। ਧੰਨਵਾਦ ਜੀ।

ਮਾਨਯੋਗ ਸਪੀਕਰ : ਸ਼੍ਰੀ ਪਵਨ ਕੁਮਾਰ ਟੀਨੂੰ ਜੀ। ਸਿਰਫ ਦੋ ਮਿੰਟ ਬੋਲਣਾ ਜੀ, ਪਲੀਜ਼।

ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ( ਸ਼੍ਰੀ ਪਵਨ ਕੁਮਾਰ ਟੀਨੂੰ): ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਜੀ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਮੌਕਾ ਦਿੱਤਾ ਹੈ।ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਜਟ ਹੈ, ਇਹ ਜਿੱਥੇ ਇਨੀਸ਼ੀਏਟਿਵ ਵਾਲਾ ਹੈ, ਉਥੇ ਇਨਸੈਂਟਿਵ ਦੇਣ ਵਾਲਾ ਹੈ। ਸਾਡੇ ਵਿੱਤ ਮੰਤਰੀ ਸਾਹਿਬ ਨੇ ਡਿਵੈਲਪਮੈਂਟ ਨੇਚਰ ਦਾ ਬਜਟ ਪੇਸ਼ ਕੀਤਾ ਹੈ। ਇਹ ਬਜਟ ਸਰਬੱਤ ਦੇ ਭਲੇ ਵਾਲਾ ਹੈ। ਇਸ ਵਿੱਚ ਸਾਰੇ ਵਰਗਾਂ ਬਾਰੇ ਸੋਚਿਆ ਗਿਆ ਹੈ। ਗਰੀਬਾਂ ਨੂੰ ਐਜੂਕੇਸ਼ਨ ਦੇਣ ਬਾਰੇ ਖਾਸ ਤੌਰ ਤੇ ਇਸ ਵਿੱਚ ਧਿਆਨ ਰੱਖਿਆ ਗਿਆ ਹੈ। ਐਜੂਕੇਸ਼ਨ ਦੇ ਖੇਤਰ ਵਿੱਚ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਅਗਵਾਈ ਵਿੱਚ ਕੰਮ ਵੀ ਬੜੇ ਚੰਗੇ ਹੋਏ ਹਨ। ਪਰ ਆਪਾਂ ਵਾਸਤੇ ਹਾਲੇ ਬਹੁਤ ਕੁਝ ਕਰਨਾ ਬਾਕੀ ਹੈ ਕਿਉਂਕਿ ਸਾਡਾ ਐਜੂਕੇਸ਼ਨ ਵਿੱਚ ਸਿਰਫ ਆਪਣੇ ਦੇਸ਼ ਦੀਆਂ ਬਾਕੀ ਸਟੇਟਾਂ ਨਾਲ ਹੀ ਮੁਕਾਬਲਾ ਨਹੀਂ ਹੈ ਬਲਕਿ ਆਪਣੇ ਪੰਜਾਬ ਨੇ ਇੰਟਰਨੈਸ਼ਨਲ ਲੈਵਲ ਤੇ ਅਤੇ ਏਸ਼ੀਆ ਲੈਵਲ ਤੇ ਕੰਪੀਟ ਕਰਨਾ ਹੈ। ਦੂਜਾ, ਕਿਸੇ ਵੀ ਸੂਬੇ ਨੂੰ ਦੇਖਣ ਲਈ ਜਾਂ ਘਰ ਨੂੰ ਦੇਖਣ ਲਈ, ਉਸ ਦੀ ਆਰਥਿਕਤਾ ਦੇਖਣ ਲਈ ਜਿਹੜੀ ਪਰ-ਕੈਪਿਟਾ ਇਨਕਮ ਹੁੰਦੀ ਹੈ, ਸਾਲ 2004-05 ਵਿੱਚ 33,103 ਰੁਪਏ ਪਰ-ਕੈਪਿਟਾ ਇਨਕਮ ਸੀ, ਪੰਜਾਬ ਦੇ ਕਿਸੇ ਇੱਕ ਬੰਦੇ ਦੀ ਅਤੇ ਇੰਡੀਆ ਲੈਵਲ ਤੇ 24,143/-ਰੁਪਏ ਸੀ। ਜਿਹੜਾ ਦੋਵਾਂ ਵਿੱਚ ਫਰਕ ਹੈ, ਉਹ 8960/- ਰੁਪਏ ਦਾ ਸੀ।ਹੁਣ ਜਦੋਂ ਸਾਡੀ ਸਰਕਾਰ ਮਾਨਯੋਗ ਪਰਕਾਸ਼ ਸਿੰਘ ਬਾਦਲ ਸਾਹਿਬ ਦੀ ਅਗਵਾਈ ਵਿੱਚ ਆਈ ਹੈ ਤਾਂ ਇੱਥੇ 89,345/- ਰੁਪਏ ਇੱਕ ਵਿਅਕਤੀ ਦੀ ਪਰ-ਕੈਪਿਟਾ ਇਨਕਮ ਹੈ।ਆਲ ਇੰਡੀਆ ਲੈਵਲ ਤੇ ਅੰਕੜਾ 68,747/- ਰੁਪਏ ਦਾ ਹੈ। ਜਿਹੜਾ ਡਿਫਰੈਂਸ ਹੈ, ਵਾਧਾ ਹੈ, ਇਹ ਪਹਿਲਾਂ 8960/- ਰੁਪਏ ਦਾ ਸੀ ਜੋ ਕਿ ਅੱਜ ਬਹੁਤ ਵੱਡੇ ਲੈਵਲ ਤੇ ਵੱਧ ਕੇ 20,598/- ਰੁਪਏ ਹੋ ਗਿਆ ਹੈ। ਇਹ ਸਾਡੀ ਸਰਕਾਰ ਦੀ ਬਹੁਤ ਵੱਡੀ ਅਚੀਵਮੈਂਟ ਹੈ।

ਮਾਨਯੋਗ ਸਪੀਕਰ : ਟੀਨੂੰ ਜੀ, ਤੁਹਾਡਾ ਧੰਨਵਾਦ ਜੀ।

ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ : ਦੋ ਗੱਲਾਂ ਮੈਂ ਮਾਨਯੋਗ ਸਪੀਕਰ ਸਾਹਿਬ, ਆਪਣੇ ਹਲਕੇ ਦੀਆਂ ਕਰਨੀਆਂ ਚਾਹੁੰਦਾ ਹਾਂ। ਸਾਡੇ ਆਦਮਪੁਰ ਹਲਕੇ ਵਿਚ ਜਿਥੇ ਐਨ.ਆਰ.ਆਈ. ਬਹੁਤਾਤ ਵਿੱਚ ਹਨ ਔਰ ਦੁਆਬੇ ਵਿੱਚ ਤੁਹਾਨੂੰ ਪਤਾ ਹੈ ਕਿ ਬੜੇ ਪੜ੍ਹੇ ਲਿਖੇ ਲੋਕ ਹਨ ਪਰ ਹਾਲੇ ਵੀ ਆਦਮਪੁਰ ਏਰੀਆ ਹਾਇਰ ਐਜੂਕੇਸ਼ਨ ਦੇ ਖੇਤਰ ਵਿੱਚ ਬੜਾ ਪਛੜਿਆ ਹੋਇਆ ਹੈ, ਬੱਚਿਆਂ ਨੂੰ ਹਾਇਰ ਸਟਡੀਜ਼ ਲਈ ਜਾਂ ਤਾਂ ਹੁਸ਼ਿਆਰਪੁਰ ਜਾਣਾ ਪੈਂਦਾ ਹੈ ਜਾਂ ਉਨ੍ਹਾਂ ਨੂੰ 40 ਕਿਲੋਮੀਟਰ ਜਲੰਧਰ ਆਉਣਾ ਪੈਂਦਾ ਹੈ। ਉਥੇ ਡਿਗਰੀ ਕਾਲਜ ਦੀ ਲੋੜ ਹੈ, ਆਈ.ਟੀ.ਆਈ. ਦੀ ਲੋੜ ਹੈ, ਭੋਗਪੁਰ ਵਿੱਚ ਆਈ.ਟੀ.ਆਈ. ਦੀ

[ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ]

ਲੋੜ ਹੈ। ਇਸੇ ਤਰ੍ਹਾਂ ਹੀ ਮਾਨਯੋਗ ਸਪੀਕਰ ਸਾਹਿਬ ਭੋਗਪੁਰ ਵਿੱਚ ਹਸਪਤਾਲ ਦੀ ਲੋੜ ਹੈ, ਇਕ ਭੋਗਪੁਰ ਆਦਮਪੁਰ ਰੋਡ ਤੇ ਆਰ.ਓ.ਬੀ. ਜਿਹੜੀ ਸੜਕ ਜੰਮੂ-ਕਸ਼ਮੀਰ ਐਨ.ਐਚ. ਤੋਂ ਜੋੜ ਕੇ ਸਿੱਧੀ ਅਨੰਦਪੁਰ ਸਾਹਿਬ ਨੂੰ ਵਾਇਆ ਆਦਮਪੁਰ-ਗੜ੍ਹਸ਼ੰਕਰ ਮਿਡੀਆਣਾ ਆਉਂਦੀ ਹੈ ਉਥੇ ਆਰ.ਓ.ਬੀ. ਦੀ ਲੋੜ ਹੈ। ਇਸੇ ਤਰ੍ਹਾਂ ਹੀ ਜੋ ਕਰਤਾਰਪੁਰ ਤੋਂ ਆਦਮਪੁਰ ਰੋਡ ਆਉਂਦੀ ਹੈ, ਉਹ ਵੀ ਸਿੱਧੀ ਫੇਰ ਅੱਗੇ ਜਲੰਧਰ ਵੱਲ ਨੂੰ ਆ ਜਾਂਦੀ ਹੈ, ਉਥੇ ਵੀ ਆਰ.ਓ.ਬੀ. ਦੀ ਲੋੜ ਹੈ, ਇਸੇ ਤਰ੍ਹਾਂ ਮਾਨਯੋਗ ਬਾਦਲ ਸਾਹਿਬ ਨੇ ਜਿਹੜਾ ਜੰਗੀ ਸ਼ਹੀਦਾਂ ਦੀ ਯਾਦ ਵਿੱਚ ਇਕ ਯਾਦਗਾਰ ਬਣਾਉਣ ਦਾ ਫੈਸਲਾ ਕੀਤਾ ਹੈ ਮੈਂ ਸਮਝਦਾ ਹਾਂ ਕਿ ਉਹ ਬਹੁਤ ਵੱਡੀ ਗੱਲ ਹੈ, ਇਸ ਨਾਲ ਆਉਣ ਵਾਲੀਆਂ ਪੀੜ੍ਹੀਆਂ ਤੇ ਚੰਗੇ ਅਸਰ ਪੈਣਗੇ। ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਸਾਡੇ ਇਲਾਕੇ ਵਿੱਚ ਇਕ ਪਿੰਡ ਹੈ ਸੰਘਵਾਲ, ਉਥੋਂ ਦੇ ਬਹੁਤ ਸਾਰੇ ਸ਼ਹੀਦ ਹੋਏ ਹਨ ਜਿਨ੍ਹਾਂ ਨੇ ਜੰਗੇ ਅਜ਼ਾਦੀ ਵਿੱਚ ਹਿੱਸਾ ਲਿਆ ਔਰ ਖਾਸ ਕਰਕੇ ਮਿਤੀ 21 ਅਪ੍ਰੈਲ, 1913 ਨੂੰ ਜਦੋਂ ਗਦਰ ਪਾਰਟੀ ਦੀ ਸਥਾਪਨਾ ਹੋਈ ਸੀ ਤਾਂ ਉਸ ਪਿੰਡ ਦੇ ਸਰਦਾਰ ਬੰਤਾ ਸਿੰਘ ਸੰਘਵਾਲ ਨੇ ਉਥੇ ਅਮਰੀਕਾ ਜਾ ਕੇ ਮੀਟਿੰਗਾਂ ਅਟੈਂਡ ਕੀਤੀਆਂ। ਬਾਅਦ ਵਿੱਚ ਉਨ੍ਹਾਂ ਦੀ ਦੁਆਬੇ ਵਿੱਚ ਆ ਕੇ ਦੇਸ਼ ਦੀ ਅਜ਼ਾਦੀ ਲਈ ਕੰਮ ਕਰਨ ਦੀ ਸਪੈਸ਼ਲ ਡਿਊਟੀ ਲੱਗੀ ਤਾਂ ਉਹ ਬੰਤਾ ਸਿੰਘ ਜੀ ਸੰਘਵਾਲ ਉਨ੍ਹਾਂ ਦੇ ਨਾਲ ਹੀ ਅਰੂੜ ਸਿੰਘ ਜੀ ਸੰਘਵਾਲ, ਸੰਤਾ ਸਿੰਘ ਜੀ, ਸਰਦਾਰ ਗੋਪਾਲ ਸਿੰਘ ਜੀ, ਤੇ ਦਿਵਾਨ ਸਿੰਘ ਜੀ, ਤੇ ਲੱਭੂ ਰਾਮ ਜੀ (ਇਨ੍ਹਾਂ ਨੂੰ ਫਾਂਸੀ ਵੀ ਹੋਈ) ਬੰਤਾ ਸਿੰਘ ਜੀ ਨੂੰ ਅਤੇ ਨਾਲ ਬਾਕੀਆਂ ਨੂੰ 1●-1● ਅਤੇ 2●-2● ਸਾਲ ਦੀ ਕੈਦ ਹੋਈ। ਉਹ ਸਾਰੀਆਂ ਹੀ ਹਸਤੀਆਂ ਮੁਖਤਲਿਫ ਜਾਤੀਆਂ ਵਿੱਚੋਂ ਸਨ, ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਲਈ ਕੰਮ ਕੀਤਾ। ਮਾਨਯੋਗ ਸਪੀਕਰ ਸਾਹਿਬ, ਮੈਂ ਉਨ੍ਹਾਂ ਨੂੰ ਅੱਜ ਇਸ ਹਾਊਸ ਵਿੱਚ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ਅਤੇ ਨਾਲ ਹੀ ਮਾਨਯੋਗ ਸਪੀਕਰ ਸਾਹਿਬ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਸ ਪਿੰਡ ਨੂੰ ਖਾਸ ਸ਼ਹੀਦਾਂ ਦਾ ਪਿੰਡ, ਬੜੀ ਕੁਰਬਾਨੀ ਹੈ ਸ਼ਹੀਦਾਂ ਦੀ ਤੇ ਇਸ ਕਰਕੇ ਉਸ ਪਿੰਡ ਨੂੰ ਖਾਸ ਦਰਜਾ ਦਿੱਤਾ ਜਾਵੇ ਜਿਵੇਂ ਖਟਕੜ ਕਲਾਂ ਨੂੰ ਸ਼ਹੀਦ ਭਗਤ ਸਿੰਘ ਜੀ ਦੇ ਪਿੰਡ ਨੂੰ ਆਪਾਂ ਦਿੱਤਾ ਹੈ। ਉਥੇ ਸਾਰੀਆਂ ਸਹੂਲਤਾਂ ਸੀਵਰੇਜ ਦੀ, ਪਾਣੀ ਦੀ, ਸਟੇਡੀਅਮ ਦੀ, ਕਾਲਜ ਦੀ, ਸਕੂਲ ਵੀ ਉਪਲਬਧ ਹਨ। ਇਸੇ ਤਰਾਂ ਸਾਰੀਆਂ ਸਹੂਲਤਾਂ ਉਥੇ ਵੀ ਦਿੱਤੀਆਂ ਜਾਣ। ਇਸੇ ਤਰ੍ਹਾਂ ਹੀ ........

ਮਾਨਯੋਗ ਸਪੀਕਰ : ਧੰਨਵਾਦ ਟੀਨੂੰ ਜੀ।

ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ : ਇਸੇ ਤਰ੍ਹਾਂ ਹੀ ਪੰਜਾਬ ਸਰਕਾਰ ਨੇ ਆਦਮਪੁਰ ਵਿੱਚ ਸਿਵਲ ਏਅਰ ਪੋਰਟ ਦੀ ਪ੍ਰੋਪੋਜ਼ਲ ਬਣਾ ਕੇ ਭੇਜੀ ਹੈ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੈਂਟਰ ਗੌਰਮਿੰਟ ਉਸ ਨੂੰ ਜਲਦੀ ਪ੍ਰਵਾਨਗੀ ਦੇਵੇ

ਕਿਉਂਕਿ ਇਹ ਇਲਾਕਾ ਐਨ.ਆਰ.ਆਈ. ਬੈਲਟ ਹੈ ਤੇ ਉਥੇ ਇਸ ਦੇ ਬਣਨ ਨਾਲ ਜਿਥੇ ਐਨ.ਆਰ.ਆਈ. ਨੂੰ ਫਾਇਦਾ ਹੋਵੇਗਾ ਉਥੇ ਬਹੁਤ ਵੱਡੇ ਪੱਧਰ ਤੇ ਇਨਵੈਸਟਮੈਂਟ....

ਮਾਨਯੋਗ ਸਪੀਕਰ : ਥੈਂਕ ਯੂ, ਥੈਂਕ ਯੂ।

ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ : ਖਾਸ ਕਰਕੇ ਆਦਮਪੁਰ ਵਿੱਚ ਆਵੇਗੀ। ਅੰਤ ਵਿੱਚ ਮੈਂ ਬਜਟ ਦੇ ਹੱਕ ਵਿੱਚ ਆਪਣੇ ਵਿਚਾਰ ਪੇਸ਼ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

ਮਾਨਯੋਗ ਸਪੀਕਰ : ਹੁਣ ਵਿੱਤ ਮੰਤਰੀ ਜੀ ਬਜਟ ਤੇ ਹੋਈ ਬਹਿਸ ਦਾ ਜਵਾਬ ਦੇਣਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)।

ਵਿੱਤ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬਹਿਸ ਦਾ ਜਵਾਬ ਦੇਣ ਦਾ ਮੌਕਾ ਦਿੱਤਾ ਹੈ। ਇਸ ਬਹਿਸ ਤੇ ਜਵਾਬ ਦੇਣ ਤੋਂ ਪਹਿਲਾਂ ਮੈਂ ਮਾਨਯੋਗ ਸਪੀਕਰ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਸਾਡੇ ਹਰਮਨ ਪਿਆਰੇ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਅਤੇ ਬਹੁਤ ਹੀ ਉੱਦਮੀ ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਜੀ ਬਾਦਲ ਦਾ, ਜਿਨ੍ਹਾਂ ਨੇ ਪੰਜਾਬ ਦੇ ਵਿੱਤ ਮੰਤਰੀ ਦੀ ਇਕ ਅਹਿਮ ਜ਼ਿੰਮੇਵਾਰੀ, ਇਕ ਬਹੁਤ ਵੱਡਾ ਭਰੋਸਾ ਮੇਰੇ ਵਿੱਚ ਪ੍ਰਗਟ ਕਰਕੇ, ਮੈਨੂੰ ਦਿੱਤੀ ਹੈ। ਪਿਛਲੇ ਇਕ ਸਾਲ ਦੇ ਵਿੱਚ ਮੈਂ ਦੋ ਬਜਟ ਪੇਸ਼ ਕੀਤੇ ਹਨ ਅਤੇ ਇਨ੍ਹਾਂ ਨੂੰ ਪੇਸ਼ ਕਰਨ ਵੇਲੇ ਅਤੇ ਸਾਲ ਦੇ ਵਿੱਚ-ਵਿੱਚ ਮੈਨੂੰ ਸਾਡੇ ਮੁੱਖ ਮੰਤਰੀ ਸਾਹਿਬ ਅਤੇ ਉੱਪ ਮੁੱਖ ਮੰਤਰੀ ਸਾਹਿਬ ਵੱਲੋਂ ਸਪੀਕਰ ਸਾਹਿਬ ਸਿਰਫ ਹੌਸਲਾ ਅਫਜ਼ਾਈ ਹੀ ਨਹੀਂ ਬਲਕਿ ਇਨ੍ਹਾਂ ਕਠਿਨ ਪ੍ਰਸਥਿਤੀਆਂ ਵਿੱਚ ਸੂਬੇ ਦੇ ਅਰਥਚਾਰੇ ਨੂੰ ਚਲਾਉਣ ਦੇ ਵਿੱਚ ਮੈਨੂੰ ਬਹੁਤ ਹੱਲਾਸ਼ੇਰੀ ਦਿੱਤੀ ਹੈ। ਮੈਂ ਇਨ੍ਹਾਂ ਦਾ ਬਹੁਤ ਧੰਨਵਾਦ ਕਰਦਾ ਹਾਂ ਅਤੇ ਨਾਲ ਹੀ ਮੈਂ ਧੰਨਵਾਦ ਕਰਦਾ ਹਾਂ ਇਸ ਹਾਊਸ ਦੇ ਸਮੂਹ ਮੈਂਬਰਾਂ ਦਾ ਜਿਨ੍ਹਾਂ ਨੇ ਬਜਟ ਤੇ ਬੋਲਦੇ ਹੋਏ ਜਿਥੇ ਬਜਟ ਦੀ ਪ੍ਰਸ਼ੰਸਾ ਕੀਤੀ ਉਥੇ ਮੇਰੇ ਬਾਰੇ ਵੀ ਜੋ ਚੰਗੇ ਲਫਜ਼ ਵਰਤੇ, ਮੇਰੀ ਤਾਰੀਫ ਕੀਤੀ ਇਸ ਲਈ ਮੈਂ ਇਨ੍ਹਾਂ ਦਾ ਬਹੁਤ ਅਭਾਰੀ ਹਾਂ। ਇਸ ਤੋਂ ਇਲਾਵਾ ਮੈਂ ਫਾਇਨਾਂਸ ਅਤੇ ਪਲੈਨਿੰਗ ਮਹਿਕਮੇ ਦੇ ਅਧਿਕਾਰੀ ਸਾਹਿਬਾਨ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਦਿਨ ਰਾਤ ਮਿਹਨਤ ਕਰਕੇ, ਰਾਤ ਦੇ ਬਾਰ੍ਹਾਂ-ਬਾਰ੍ਹਾਂ ਵਜੇ ਤੱਕ ਬੈਠ ਕੇ ਇਸ ਬਜਟ ਨੂੰ ਬਣਾਉਣ ਦੇ ਵਿੱਚ, ਇਸ ਨੂੰ ਕੰਪਲੀਟ ਕਰਨ ਦੇ ਵਿੱਚ ਬਹੁਤ ਮਿਹਨਤ ਕੀਤੀ ਹੈ। ਸਪੀਕਰ ਸਾਹਿਬ, ਮੈਨੂੰ ਇਕ ਗੱਲ ਦਾ ਬੜਾ ਦੁੱਖ ਹੈ ਕਿ ਲੋਕਤੰਤਰ ਦੇ ਵਿੱਚ ਆਪੋਜੀਸ਼ਨ ਦਾ ਬਹੁਤ ਵੱਡਾ ਰੋਲ ਹੁੰਦਾ ਹੈ ਅਤੇ ਜਿਸ ਤਰ੍ਹਾਂ ਆਪੋਜੀਸ਼ਨ ਨੇ ਗੈਰ-ਜ਼ਿਮੇਵਾਰਾਨਾ ਰੁੱਖ ਅਪਣਾਇਆ ਹੈ।

[ਵਿੱਤ ਮੰਤਰੀ]

ਉਨ੍ਹਾਂ ਨੇ ਗੈਰ ਹਾਜ਼ਰ ਹੋ ਕੇ ਬਾਈਕਾਟ ਕਰਕੇ ਲੋਕਤੰਤਰੀ ਕਦਰਾਂ ਕੀਮਤਾਂ ਨੂੰ ਢਾਹ ਹੀ ਨਹੀਂ ਲਗਾਈ ਬਲਕਿ ਜਿਹੜੇ ਲੋਕਾਂ ਨੇ ਇਨ੍ਹਾਂ ਨੂੰ ਚੁਣ ਕੇ ਭੇਜਿਆ ਹੈ, ਉਨ੍ਹਾਂ ਨਾਲ ਵੀ ਬਹੁਤ ਵੱਡਾ ਧੋਖਾ ਕੀਤਾ ਹੈ। ਉਹ ਅੱਜ ਬਾਹਰ ਬੈਠੇ ਮੁੱਦਿਆਂ ਤੇ ਗੱਲ ਕਰ ਰਹੇ ਹਨ। ਜਿਥੇ ਬੈਠ ਕੇ ਗੱਲ ਕਰਨੀ ਚਾਹੀਦੀ ਹੈ, ਉਥੇ ਆਉਣ ਨੂੰ ਤਿਆਰ ਨਹੀਂ ਹਨ। ਇਹ ਜੋ ਪਵਿੱਤਰ ਸਥਾਨ ਹੈ, ਇਥੇ ਨਾ ਬੈਠ ਕੇ, ਬਾਹਰ ਮੌਕ-ਅਸੈਂਬਲੀ ਲਗਾ ਕੇ ਬਹੁਤ ਵੱਡਾ ਇਸ ਪਵਿੱਤਰ ਸਥਾਨ ਦਾ ਵੀ ਉਨ੍ਹਾਂ ਨੇ ਅਪਮਾਨ ਕੀਤਾ ਹੈ। ਕੱਲ੍ਹ ਮੈਂ ਜਦ ਦੇਖਿਆ ਇੱਥੇ ਸਾਬਕਾ ਫਾਇਨਾਂਸ ਮਨਿਸਟਰ ਲਾਲ ਸਿੰਘ ਜੀ ਨੇ ਬਜਟ ਪੇਸ਼ ਕੀਤਾ। ਮੈਂ ਸੋਚਣ ਲੱਗਿਆ ਅਤੇ ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਕੀ ਸੋਚਦੇ ਹਨ। ਜਿਹੜੇ ਵਿਅਕਤੀ ਨੇ ਫਾਇਨਾਂਸ ਮਨਿਸਟਰ ਹੁੰਦੇ ਹੋਏ ਵੀ ਕਦੇ ਬਜਟ ਤਿਆਰ ਨਹੀਂ ਕੀਤਾ, ਅੱਜ ਇਨ੍ਹਾਂ ਨੇ ਉਸ ਨੂੰ ਬਜਟ ਤਿਆਰ ਕਰਨ ਦੀ ਡਿਊਟੀ ਲਾ ਦਿੱਤੀ ਹੈ। ਸਪੀਕਰ ਸਾਹਿਬ, ਇਨ੍ਹਾਂ ਤੇ ਇਹੀ ਗੱਲ ਢੁੱਕਦੀ ਹੈ ਕਿ 'ਵਕਤੋਂ ਖੁੰਝੀ ਡੂੰਮਣੀ ਗਾਵੇ ਆਲ ਪਤਾਲ'। ਹੁਣ ਬਾਹਰ ਜਾ ਕੇ ਜੋ ਮਰਜ਼ੀ ਆਲ-ਪਤਾਲ ਕਰੀ ਜਾਣ, ਇਨ੍ਹਾਂ ਨੇ ਆਪਣਾ ਜੋ ਬਹੁਤ ਸੁਨਹਿਰਾ ਵਕਤ ਸੀ ਉਹ ਖੁੰਝਾ ਲਿਆ ਹੈ। ਸਦਨ ਤੋਂ ਗੈਰ-ਹਾਜਿਰ ਰਹਿ ਕੇ ਇਨ੍ਹਾਂ ਨੇ ਆਪਣਾ ਹੀ ਨਹੀਂ, ਪੰਜਾਬ ਦਾ ਵੀ ਬਹੁਤ ਵੱਡਾ ਨੁਕਸਾਨ ਕੀਤਾ ਹੈ। ਮੈਂ ਫੋਟੋਆਂ ਦੇ ਵਿੱਚ ਦੇਖਦਾ ਹਾਂ, ਜੋ ਅਖਬਾਰ ਦੇ ਵਿੱਚ ਹਰ ਰੋਜ਼ ਆਉਂਦੀਆਂ ਹਨ। ਜਦ ਮੈਂ ਦੇਖਦਾ ਹਾਂ ਸਾਡੇ ਵਿਰੋਧੀ ਧਿਰ ਦੇ ਨੇਤਾ ਸ਼੍ਰੀ ਸੁਨੀਲ ਜਾਖੜ ਜੀ ਨੂੰ, ਉਨ੍ਹਾਂ ਦੇ ਚਿਹਰੇ ਤੇ ਰੌਣਕ ਖਤਮ ਹੋਈ ਪਈ ਹੈ। ਉਨ੍ਹਾਂ ਨੇ ਬੜੇ ਅਫਸੋਸ ਨਾਲ ਮੂੰਹ ਸਿੱਟਿਆ ਹੁੰਦਾ ਹੈ। ਉਨ੍ਹਾਂ ਤੋਂ ਬਹੁਤ ਵੱਡੀਆਂ ਆਸਾਂ ਤੇ ਉਮੀਦਾਂ ਸਨ ਤੇ ਉਹ ਬਹੁਤ ਕਾਬਲ ਸਨ। ਪਰ ਕਾਰਣ ਇਹ ਹੈ ਕਿ ਹੁਣ ਭਾਵੇਂ ਉਹ ਬੀ.ਜੇ.ਪੀ. ਨੂੰ, ਅਕਾਲੀ ਦਲ ਨੂੰ, ਸਰਕਾਰ ਨੂੰ ਦੋਸ਼ ਦੇਣ, ਅਸਲ ਵਿੱਚ ਤਾਂ ਉਨ੍ਹਾਂ ਦੀ ਆਪਸੀ ਖਿੱਚੋਤਾਣ ਹੈ। ਕੋਈ ਕਿਸੇ ਨੂੰ ਪੁੱਛਦਾ ਨਹੀਂ ਹੈ। ਕੋਈ ਕਿਸੇ ਨੂੰ ਲੀਡਰ ਮੰਨਣ ਨੂੰ ਤਿਆਰ ਨਹੀਂ ਹੈ। ਜਦ ਮੈਂ ਪਿਛਲਾ ਬਜਟ ਪੇਸ਼ ਕੀਤਾ ਸੀ ਤਾਂ ਜਾਖੜ ਸਾਹਿਬ ਨੇ ਕਿਹਾ ਸੀ ਕਿ ਮੈਨੂੰ ਪਰਮਿੰਦਰ ਸਿੰਘ ਢੀਂਡਸਾ ਤੇ ਬਹੁਤ ਤਰਸ ਆਉਂਦਾ ਹੈ ਕਿ ਖਾਲੀ ਖਜ਼ਾਨੇ ਦੀ ਜ਼ਿੰਮੇਵਾਰੀ ਉਸ ਨੂੰ ਦੇ ਦਿੱਤੀ ਹੈ। ਸਪੀਕਰ ਸਾਹਿਬ, ਉਸ ਤੋਂ ਵੱਧ ਤਰਸਯੋਗ ਸਥਿਤੀ ਅੱਜ ਜਾਖੜ ਸਾਹਿਬ ਦੀ ਹੋਈ ਪਈ ਹੈ। ਵਿਰੋਧੀ ਧਿਰ ਦੇ ਨੇਤਾ ਹੋਣ ਦੇ ਬਾਵਜੂਦ ਵੀ ਅੱਜ ਉਨ੍ਹਾਂ ਨੂੰ ਕੋਈ ਨੇਤਾ ਮੰਨਣ ਨੂੰ ਤਿਆਰ ਨਹੀਂ ਹੈ। ਸਪੀਕਰ ਸਾਹਿਬ, ਕਾਂਗਰਸ ਦਾ ਇਹ ਹਾਲ ਹੈ ਕਿ ਅੰਨੇ ਨੂੰ ਬੋਲਾ ਘੜੀਸੇ। ਕੋਈ ਪਤਾ ਨਹੀਂ ਹੈ। ਕੋਈ ਕਿਸੇ ਪਾਸੇ ਨੂੰ ਖਿੱਚਣ ਨੂੰ ਫਿਰਦਾ ਹੈ, ਕੋਈ ਕਿਸੇ ਪਾਸੇ ਖਿੱਚਣ ਨੂੰ ਫਿਰਦਾ ਹੈ ਤੇ ਕਸੂਰ ਸਾਰਾ ਸ਼੍ਰੋਮਣੀ ਅਕਾਲੀ ਦਲ ਦਾ ਕੱਢਦੇ ਹਨ। ਸਪੀਕਰ ਸਾਹਿਬ, ਜਿਵੇਂ ਕਹਾਵਤ ਹੈ 'ਡਿੱਗੀ ਖੋਤੇ ਤੋਂ ਗੁੱਸਾ ਘੁਮਿਆਰ ਤੇ'। ਇਹੋ ਜਿਹੇ ਅੱਜ ਕਾਂਗਰਸ ਦੇ ਹਾਲਾਤ ਹੋਏ ਪਏ ਹਨ। ਪਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜੋ ਅਸੀਂ ਬਜਟ ਪੇਸ਼ ਕੀਤਾ ਹੈ ਉਹ ਪੰਜਾਬ ਦੇ ਲੋਕਾਂ ਦੀਆਂ

ਉਮੀਦਾਂ ਤੇ ਪੂਰਾ ਉਤਾਰਨ ਦੇ ਲਈ ਅਸੀਂ ਪੂਰਾ ਯਤਨ ਕੀਤਾ ਹੈ। ਸਪੀਕਰ ਸਾਹਿਬ, ਜਿਵੇਂ ਅੱਜ ਵਿਸ਼ਵ ਦੇ ਵਿੱਚ, ਹਿੰਦੁਸਤਾਨ ਦੇ ਵਿੱਚ ਜੋ ਆਰਥਿਕ ਪ੍ਰਸਥਿਤੀਆਂ ਹਨ, ਜੇ ਉਨ੍ਹਾਂ ਵੱਲ ਨਿਗ੍ਹਾ ਮਾਰੀਏ ਤਾਂ ਅੱਜ Eurozone, U.S. ਦੇ ਵਿੱਚ ਬਹੁਤ ਮੰਦੇ ਹਾਲਾਤ ਹਨ। ਯੂ.ਐਸ. ਦੇ ਵਿੱਚ ਅੱਜ ਕਰਜ਼ੇ ਦਾ ਡੈਟ ਕਰਾਈਸਿਸ ਹੋਇਆ ਪਿਆ ਹੈ। ਉਨ੍ਹਾਂ ਦਾ ਕਰਜ਼ਾ 16 Trillion Dollar ਤੋਂ ਵੀ ਉੱਤੇ ਪਹੁੰਚ ਗਿਆ ਹੈ। ਉਨ੍ਹਾਂ ਨੇ ਆਪਣੇ ਖਰਚਿਆਂ ਨੂੰ ਘਟਾਉਣਾ ਸ਼ੁਰੂ ਕਰ ਦਿੱਤਾ ਹੈ। ਜਿਸ ਕਰਕੇ ਉਨ੍ਹਾਂ ਦੀ ਗੋ੍ਥ ਤੇ ਪ੍ਰਭਾਵ ਪਿਆ ਹੈ। 1●3% ਉਨ੍ਹਾਂ ਦਾ ਡੈਟ ਕਰਾਸ ਕਰ ਚੁੱਕਿਆ ਹੈ। ਇਸੇ ਤਰ੍ਹਾਂ ਯੂਰਪ ਦੇ ਵਿੱਚ economy recession ਦੇ ਵਿੱਚ ਚਲੀ ਗਈ ਹੈ। Recession ਦੇ ਵਿੱਚ ਯੂਰਪ ਦੀ ਇਕਾਨਮੀ ਦਰ ਘੱਟ ਜਾਣ ਕਰਕੇ ਉਥੇ ਇੰਪਲਾਇਮੈਂਟ ਦਰ ਵੀ ਡੇਢ ਪਰਸੈਂਟ ਪਿਛਲੇ ਸਾਲ ਵਿੱਚ ਵੱਧ ਗਈ ਹੈ। ਵਿਸ਼ਵ ਦੇ ਵਿੱਚ ਵੀ ਬਹੁਤ ਮੰਦੇ ਹਾਲਾਤ ਹਨ। ਆਪਣੇ ਦੇਸ਼ ਵਿੱਚ ਹੀ ਦੇਖ ਲਓ ਤਾਂ ਪਿਛਲੇ ਸਾਲ ਵਿਕਾਸ ਦਰ ਘਟ ਕੇ 5 ਫੀਸਦੀ ਹੋ ਗਈ ਹੈ। ਇਸੇ ਤਰ੍ਹਾਂ ਜੋ ਇਨਫਲੇਸ਼ਨ ਹੈ, ਉਹ 1● ਫੀਸਦੀ ਹੋ ਗਈ ਹੈ। ਦੂਹਰੀ ਮਾਰ ਇਸ ਅਰਥਚਾਰੇ ਦੇ ਉੱਤੇ ਪਈ ਹੈ। ਪਰ ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਅਸੀਂ ਆਪਣੇ ਜਿਹੜੇ ਫਿਸਕਲ ਇੰਡੀਕੇਟਿਵਸ ਹਨ ਉਨ੍ਹਾਂ ਦੇ ਵਿੱਚ ਬਹੁਤ ਸੁਧਾਰ ਲਿਆਉਣ ਦੇ ਵਿੱਚ ਕਾਮਯਾਬ ਹੋਏ ਹਾਂ। ਸਪੀਕਰ ਸਾਹਿਬ, ਇਹ ਸ਼੍ਰੋਮਣੀ ਅਕਾਲੀ ਦਲ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ। Fiscal Indicatives ਦੀ ਗੱਲ ਕਰਦੇ ਹਾਂ। ਬਜਟ ਤੋਂ ਬਾਅਦ ਸਾਡੇ ਵੱਖ-ਵੱਖ ਬਿਆਨ ਵੀ ਆਏ ਹਨ। ਗੱਲਾਂ ਵੀ ਉਠੀਆਂ ਹਨ। ਪੰਜਾਬ ਦਾ ਕਰਜ਼ਾ ਬਹੁਤ ਵੱਧ ਗਿਆ ਹੈ। ਪੰਜਾਬ ਦਾ ਫਿਸਕਲ ਡੈਫੀਸਿਟ ਬਹੁਤ ਵੱਧ ਹੈ ਪਰ ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੁੰਦੀ ਹੈ ਕਿ ਦੋਨੇ ਕਰਜ਼ਾ ਤੇ ਵਿੱਤੀ ਘਾਟਾ ਆਪਸ ਦੇ ਵਿੱਚ ਜੁੜੇ ਹੋਏ ਹਨ। ਜਿਹੜਾ ਵਿੱਤੀ ਘਾਟਾ ਹੈ ਉਸ ਦਾ ਜੋੜ ਕੁੱਲ ਕਰਜ਼ਾ ਬਣਦਾ ਹੈ। ਸਪੀਕਰ ਸਾਹਿਬ, ਅਸੀਂ ਪਿਛਲੇ ਸਾਲ ਸਿਰਫ ਪਰਸੈਂਟੇਜ ਦੇ ਵਿੱਚ Percentage of debt to GSDP ਹੀ ਨਹੀਂ ਘਟਾਈ ਫਿਸਕਲ ਡੈਫੀਸਿਟ ਵੀ ਘਟਾਏ ਹਨ। ਇਹ ਦੋਨੋਂ ਮਾਪਦੰਡ ਇਸ ਗੱਲ ਦਾ ਪ੍ਰਤੀਕ ਹਨ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ Fiscal Consolidation ਦੇ ਰਸਤੇ ਤੇ ਬੜੀ ਤਕੜੀ ਹੋ ਕੇ ਚੱਲੀ ਹੈ।

ਸੀ.ਐਮ. ਸਾਹਿਬ ਵੀ ਵਾਰੀ-ਵਾਰੀ ਇਸ ਗੱਲ ਨੂੰ ਕਹਿੰਦੇ ਹਨ ਅਤੇ ਅਸੀਂ ਵੀ ਬਜਟ ਵਿੱਚ ਗੱਲ ਕੀਤੀ ਹੈ ਕਿ ਅਸਲ ਵਿੱਚ ਜਿਹੜਾ ਸਾਡੇ ਸਿਰ ਕਰਜ਼ਾ ਹੈ, ਸਪੀਕਰ ਸਾਹਿਬ, ਉਹ ਸਾਡੇ ਇੱਥੇ ਜੋ ਟੈਰੇਰਿਜ਼ਮ ਦੇ ਦਿਨ ਸੀ, ਮਾੜਾ ਸਮਾਂ ਸੀ, ਉਹ ਰਾਸ਼ਟਰਪਤੀ ਰਾਜ ਦੇ ਸਮੇਂ ਦੀ ਦੇਣ ਹੈ। ਸਭ ਤੋਂ ਵੱਡਾ ਐਗਜ਼ਾਂਪਲ ਮੈਂ ਤੁਹਾਨੂੰ ਦੱਸਦਾ ਹਾਂ। ਦੋ ਬਿਆਨ ਜਿਹੜੇ ਹਨ, ਉਹ ਕੋਟ ਕਰਨਾ ਚਾਹੁੰਦਾ ਹਾਂ। ਇੱਕ ਤਾਂ ਸਾਡੇ ਸਾਬਕਾ ਵਿੱਤ ਮੰਤਰੀ ਨੇ ਆਰਟੀਕਲ ਲਿਖਿਆ ਹੈ, ਉਸ ਵਿੱਚ ਲਿਖਿਆ ਹੈ even by most magnanimous estimates, the centre's debt to Punjab specifically for fighting terrorism

[ਵਿੱਤ ਮੰਤਰੀ]

is about 10 thousand crore. ਇੱਕ ਕਾਂਗਰਸ ਦੇ ਜਿਹੜੇ ਸਾਬਕਾ ਮਨਿਸਟਰ ਹਨ, ਉਨ੍ਹਾਂ ਨੇ ਕਿਹਾ ਹੈ Finance Minister has stated that during the Congress rule in 1992, debt was 15 thousand crore. ਸਪੀਕਰ ਸਾਹਿਬ, ਅਸੀਂ ਘੱਟੋ-ਘੱਟ 15 ਹਜ਼ਾਰ ਕਰੋੜ ਨਾ ਲਾਉ, ਟੈਰੋਰਿਜ਼ਮ ਕਰਕੇ 10 ਹਜ਼ਾਰ ਕਰੋੜ ਹੀ ਲਾਉ, ਇਨ੍ਹਾਂ ਦੇ ਆਪਣੇ ਕਹਿਣ ਮੁਤਾਬਕ। ਕਿਉਂਕਿ ਇਹ ਸਿਰਫ 5-6 ਸਾਲ ਦੇ ਸਮੇਂ ਵਿੱਚ ਹੀ ਪੰਜਾਬ ਰੈਵੇਨਿਊ ਸਰਪਲੱਸ ਤੋਂ ਡੈਫੀਸਿਟ ਸਟੇਟ ਹੋ ਗਿਆ ਸੀ। ਮੈਂ ਸੋਚਿਆ ਕਿ 10 ਹਜ਼ਾਰ ਕਰੋੜ ਦੀ ਅੱਜ ਕੀ ਵੈਲਿਊ ਬਣਦੀ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜੇ current prices ਤੇ ਇਹ ਵੈਲਿਯੂ ਲਾਈਏ ਤਾਂ 34 ਹਜ਼ਾਰ ਕਰੋੜ ਤੱਕ current prices ਤੇ ਬਣਦੀ ਹੈ। ਪਰ ਉਸ ਉਤੇ 9% ਵਿਆਜ ਸਰਕਾਰ ਦਿੰਦੀ ਆ ਰਹੀ ਹੈ। ਜੇ ਅਸੀਂ 9% ਵਿਆਜ ਤੇ ਲਾਈਏ ਤਾਂ 51 ਹਜ਼ਾਰ ਕਰੋੜ ਰੁਪਿਆ ਅੱਜ ਦੇ ਭਾਅ ਮੁਤਾਬਕ ਬਣਦਾ ਹੈ। ਤੁਸੀਂ ਹਿਸਾਬ ਲਾ ਲਉ ਕਿ 1992 ਤੋਂ ਲੈ ਕੇ ਹੁਣ ਤੱਕ ਅਸਲ ਮਾਅਨ੍ਹਿਆਂ ਵਿੱਚ ਪੰਜਾਬ ਦੀਆਂ ਸਾਰੀਆਂ ਸਰਕਾਰਾਂ ਨੇ ਸਿਰਫ 34 ਹਜ਼ਾਰ ਕਰੋੜ ਰੁਪਏ ਦਾ ਹੀ ਕਰਜ਼ਾ ਲਿਆ ਹੈ ਤੇ ਇੱਕ ਹੋਰ ਇਸ ਨੂੰ ਦੇਖਣ ਦਾ ਤਰੀਕਾ ਹੁੰਦਾ ਹੈ ਕਿ ਸਰਕਾਰਾਂ ਸੋਨੇ ਦੇ ਵਿੱਚ ਵੀ ਇਨਵੈਸਟ ਕਰਦੀਆਂ ਹਨ। ਬੁਲੀਅਨ ਖਰੀਦ ਕੇ ਰੱਖ ਲੈਂਦੀਆਂ ਹਨ। ਜੇ ਉਸ ਸਮੇਂ ਦੀ 10 ਹਜ਼ਾਰ ਦੀ ਵੈਲਿਊ ਬੁਲੀਅਨ ਵਿੱਚ ਲਾਈਏ ਤਾਂ ਸਪੀਕਰ ਸਾਹਿਬ ਅੱਜ 88 ਹਜ਼ਾਰ ਕਰੋੜ ਰੁਪਿਆ ਬਣਦੀ ਹੈ। ਸੋ, ਅੱਜ ਇਹ ਲੋੜ ਹੈ ਕਿ ਜਿਵੇਂ ਹਮੇਸ਼ਾ ਕੇਂਦਰ ਦੀ ਜ਼ਿੰਮੇਵਾਰੀ ਬਣਦੀ ਹੈ ਕਿ external exigencies ਦੇ ਚਲਦਿਆਂ ਜੇ ਕੋਈ ਸੂਬਾ ਦੇਸ਼ ਦੀ ਅਖੰਡਤਾ ਦੇ ਵਾਸਤੇ ਖਰਚਾ ਕਰਦਾ ਹੈ ਤਾਂ ਉਹ ਪੈਸਾ ਕੇਂਦਰ ਸਰਕਾਰ ਵੱਲੋਂ ਦੇਣਾ ਬਣਦਾ ਹੈ। ਅੱਜ ਨੈਕਸਲਿਜ਼ਮ ਦੇ ਖਿਲਾਫ ਸਰਕਾਰਾਂ, ਕੇਂਦਰ ਸਰਕਾਰ ਲੜ ਰਹੀ ਹੈ, ਉਹ ਵੀ ਪੈਸਾ ਕੇਂਦਰ ਸਰਕਾਰ ਵੱਲੋਂ ਖਰਚ ਕੀਤਾ ਜਾ ਰਿਹਾ ਹੈ। ਜੰਮੂ-ਕਸ਼ਮੀਰ ਵਿੱਚ ਵੀ ਖਰਚ ਕੀਤਾ ਜਾ ਰਿਹਾ ਹੈ ਤੇ ਫਿਰ ਪੰਜਾਬ ਨਾਲ ਵਿਤਕਰਾ ਕਿਉਂ? ਪੰਜਾਬ ਨੇ ਜੋ ਖਰਚਾ ਕੀਤਾ ਹੈ, ਅਸੀਂ ਇਹੀ ਸ਼ੁਰੂ ਤੋਂ ਕਹਿੰਦੇ ਆਏ ਹਾਂ ਕਿ ਉਹ ਮੁਆਫ਼ ਹੋਣਾ ਚਾਹੀਦਾ ਹੈ ਕਿਉਂਕਿ ਦੇਸ਼ ਦੀ ਅਖੰਡਤਾ ਵਾਸਤੇ ਪੰਜਾਬ ਨੇ ਆਪਣਾ ਖਜ਼ਾਨਾ ਖਾਲੀ ਕੀਤਾ ਹੈ, ਕਰਜ਼ੇ ਲੈਣੇ ਪਏ ਪਰ ਸੈਂਟਰ ਦੀ ਸਿਹਤ ਤੇ ਕੋਈ ਅਸਰ ਨਹੀਂ। ਹੁਣ ਵੀ ਦਿਨ ਪ੍ਰਤੀ ਦਿਨ ਪੰਜਾਬ ਦੇ ਨਾਲ ਵਿਤਕਰਾ ਕਰਦੇ ਆ ਰਹੇ ਹਨ। ਆਹ, ਇਸੇ ਸਾਲ ਦੀ ਤੁਸੀਂ ਗੱਲ ਦੇਖ ਲਉ। ਸੋਕਾ ਰਾਹਤ ਦਿੱਤੀ ਹੈ। Indian Metrological Department ਜਿਹੜਾ ਕੇਂਦਰ ਸਰਕਾਰ ਦਾ ਹੈ ਉਸ ਦੇ ਅੰਕੜੇ ਹਨ ਕਿ ਪੰਜਾਬ ਵਿੱਚ ਹਿੰਦੁਸਤਾਨ ਵਿੱਚ ਸਭ ਤੋਂ ਵੱਧ ਡੈਫੀਸਿਟ 40 ਫੀਸਦੀ ਰੇਨਫਾਲ ਹੋਈ ਹੈ। ਉਸ ਤੋਂ ਬਾਅਦ ਹਰਿਆਣਾ ਵਿੱਚ ਤਕਰੀਬਨ 32-34 ਫੀਸਦੀ। ਬਾਕੀ ਹੋਰ ਸੂਬਿਆਂ ਵਿੱਚ ਵੀ ਡੈਫੀਸਿਟ ਰੇਨਫਾਲ ਹੋਈ। ਸਪੀਕਰ ਸਾਹਿਬ, ਪੰਜਾਬ ਤੋਂ ਬਿਨਾਂ, ਜਿਸ ਵਿੱਚ ਪੰਜਾਬ ਵਿੱਚ ਸਭ ਤੋਂ ਵੱਧ ਡੈਫੀਸਿਟ ਰੇਨਫਾਲ ਸੀ, ਉਸ ਨੂੰ

ਇੱਕ ਰੁਪਿਆ ਨਹੀਂ ਦਿੱਤਾ ਤੇ ਬਾਕੀ ਸਾਰੇ ਸੂਬਿਆਂ ਨੂੰ ਇਨ੍ਹਾਂ ਨੇ ਸੋਕਾ ਰਾਹਤ ਲਈ ਪੈਕੇਜ ਦਿੱਤੇ, ਪੈਸੇ ਦਿੱਤੇ। ਇੱਥੋਂ ਤੱਕ ਕਿ ਜਿਹੜਾ ਰਾਜਸਥਾਨ ਸੂਬਾ ਹੈ ਉਸ ਦੇ ਅੰਕੜੇ ਦੱਸਦੇ ਹਨ ਕਿ ਉਥੇ ਐਵਰੇਜ ਨਾਲੋਂ ਕੋਈ ਘੱਟ ਰੇਨਫਾਲ ਨਹੀਂ ਹੋਈ, ਉਥੇ ਬਿਲਕੁਲ ਡੈਫੀਸਿਟ ਰੇਨਫਾਲ ਨਹੀਂ ਸੀ। ਉਥੇ ਫੇਰ ਵੀ ਉਨ੍ਹਾਂ ਨੇ ਪੈਕੇਜ ਦੇ ਦਿੱਤਾ। ਫਿਰ ਇਸ ਤੋਂ ਵੱਧ ਵਿਤਕਰੇ ਦਾ ਕੀ ਸਬੂਤ ਹੈ। ਜਿਹੜੇ ਵੀ ਕੋਈ ਉਥੇ ਫਾਰਮੂਲੇ ਬਣਦੇ ਹਨ, ਉਹ ਪੰਜਾਬ ਦੇ ਖਿਲਾਫ ਬਣਦੇ ਹਨ। ਪੰਜਾਬ ਨੂੰ ਜੋ ਜੀ.ਡੀ.ਪੀ. ਦਾ ਕੁੱਲ ਹਿੱਸਾ ਹੈ ਉਹ ਹਿੰਦੁਸਤਾਨ ਦਾ 3% ਬਣਦਾ ਹੈ। ਪਰ ਜਿਹੜੀ ਡੈਵੋਲਿਊਸ਼ਨ ਆਫ ਟੈਕਸਿਜ਼ ਹੈ ਉਹ ਸਿਰਫ 1.39% ਹੈ। ਇਸ ਵਿੱਚ ਬਾਕੀ ਸਾਰੇ ਮਾਪਦੰਡ ਦੇਖੇ ਜਾਂਦੇ ਹਨ ਪਰ ਜਿਹੜੀ ਗ੍ਰੋਥ ਸਲੋਅਡਾਊਨ ਹੈ, ਸਾਡੇ ਐਗਰੀਕਲਚਰ ਦੀ ਗ੍ਰੋਥ ਘੱਟ ਗਈ ਹੈ ਉਸ ਨੂੰ ਇਸ ਵਿੱਚ ਕੋਈ ਵੇਟੇਜ ਨਹੀਂ ਦਿੱਤੀ ਜਾਂਦੀ। ਕੀ ਕੇਂਦਰ ਸਰਕਾਰ ਦੀ ਉਸ ਨੂੰ ਵੇਟੇਜ ਦੇਣੀ ਨਹੀਂ ਬਣਦੀ। ਸੋ, ਇਸ ਕਰਕੇ, ਸਪੀਕਰ ਸਾਹਿਬ, ਇਹ ਹਰ ਚੀਜ਼ ਦਾ, ਰੈਵੇਨਿਊ ਡੈਫੀਸਿਟ ਸਟੇਟ ਨੇ, ਉਹ ਉਨ੍ਹਾਂ ਨੇ ਰੱਖ ਲਏ ਕਿ ਜਿਹੜਾ ਤੁਸੀਂ ਰੈਵੇਨਿਊ ਡੈਫੀਸਿਟ ਕੰਨਟੇਨ ਨਹੀਂ ਕਰਦੇ ਤਾਂ ਤੁਸੀਂ 5●● ਕਰੋੜ ਰੁਪਏ ਦੀ ਜਿਹੜੀ ਰਿਆਇਤ ਦੇਣੀ ਹੈ, ਉਹ ਕੱਟ ਲੈਣੀ ਹੈ। ਪਰ ਦੂਜੇ ਸੂਬਿਆਂ ਨੂੰ ਲਾਲਚ ਦੇਣ ਨੂੰ ਵੀ ਤਿਆਰ ਹਨ। ਕਿਤੇ ਕਿਸੇ ਨੂੰ ਪੈਕੇਜ ਆਫਰ ਕਰਦੇ ਹਨ, ਕਿਸੇ ਨੂੰ ਇਹ ਕਹਿੰਦੇ ਹਨ ਕਿ ਅਸੀਂ ਤੁਹਾਨੂੰ ਰਿਆਇਤਾਂ ਦੇ ਦਿੰਦੇ ਹਾਂ, ਜਿਹੜਾ ਇਨ੍ਹਾਂ ਨੂੰ ਸੂਟ ਕਰਦਾ ਹੈ ਉਸ ਮੁਤਾਬਕ ਸਪੀਕਰ ਸਾਹਿਬ, ਕੇਂਦਰ ਸਰਕਾਰ ਮਨਮਰਜ਼ੀਆਂ ਕਰਦੀ ਹੈ ਅਤੇ ਪੰਜਾਬ ਨਾਲ ਉਹ ਹੁਣ ਤੱਕ ਵਿਤਕਰਾ ਕਰਦੀ ਆਈ ਹੈ। ਪਰ ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੁੰਦੀ ਹੈ ਕਿ ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਅਸੀਂ ਪੰਜਾਬ ਦਾ ਕਰਜ਼ਾ ਵੀ ਘਟਾਉਣ ਵਿੱਚ ਸਫਲ ਹੋਏ ਹਾਂ। ਪਿਛਲੇ ਸਾਲ 97●● ਕਰੋੜ ਰੁਪਏ ਕਰਜ਼ਾ ਲੈਣ ਦੀ ਸਾਡੀ ਤਜਵੀਜ਼ ਸੀ। ਅਸੀਂ ਸਿਰਫ 95●● ਕਰੋੜ ਰੁਪਿਆ ਹੀ ਲਿਆ ਹੈ। ਅਗਲੇ ਸਾਲ ਸਿਰਫ 92●● ਕਰੋੜ ਰੁਪਿਆ ਕਰਜ਼ਾ ਲੈਣ ਦੀ ਤਜਵੀਜ਼ ਇਸ ਬਜਟ ਵਿੱਚ ਹੈ। ਇਸੇ ਤਰ੍ਹਾਂ ਹੀ ਜਿਹੜਾ ਸਾਡਾ ਫਿਸਕਲ ਡੈਫੇਸਿਟ ਹੈ, ਉਹ 3.1/2% ਸੀ ਉਹ ਵੀ ਘਟਾ ਕੇ 3.17 ਫੀਸਦੀ ਤੇ ਲੈ ਕੇ ਆਏ ਹਾਂ। ਇਹ ਸਾਰੇ ਪੰਜਾਬ ਵਾਸਤੇ ਬੜੇ ਚੰਗੇ ਸ਼ਗਨ ਹਨ। ਸਪੀਕਰ ਸਾਹਿਬ, ਇਸੇ ਤਰ੍ਹਾਂ ਰੈਵੀਨਿਊ ਡੈਫੀਸਿਟ ਜਿਹੜਾ ਮਾਲ ਆਮਦਨ ਹੈ ਅਤੇ ਮਾਲੀ ਖਰਚਾ ਹੈ ਉਸ ਵਿੱਚ ਜਿਹੜਾ ਅੰਤਰ ਹੈ ਉਸ ਨੂੰ ਰੈਵੀਨਿਊ ਡੈਫੀਸਿਟ ਕਿਹਾ ਜਾਂਦਾ ਹੈ। ਜਿਹੜੀ ਮਾਲੀ ਆਮਦਨ ਹੈ, ਸਪੀਕਰ ਸਾਹਿਬ, ਜਿਹੜੀ ਵੀ ਸਰਕਾਰ ਦੀ ਆਮਦਨ ਹੈ ਬਿਨ ਕਰਜ਼ੇ ਤੋਂ ਉਸ ਨੂੰ ਅਸੀਂ ਮਾਲੀ ਆਮਦਨ ਗਿਣਦੇ ਹਾਂ। ਜਿਹੜੇ ਸਾਡੇ ਮੇਨ ਤੌਰ ਤੇ ਕੁਮਿਟਿਡ ਐਕਸਪੈਂਡੀਚਰ ਹਨ ਜਿਵੇਂ ਤਨਖਾਹਾਂ, ਸਾਡੇ ਪੈਨਸ਼ਨ ਅਤੇ ਰਿਟਾਇਰਮੈਂਟ ਬੈਨੀਫਿਟ, ਵਿਆਜ, ਸਬਸਿਡੀ, ਸਮਾਜ ਭਲਾਈ ਦੀਆਂ ਸਕੀਮਾਂ ਅਤੇ ਹੋਰ ਜਿਹੜੀਆਂ ਸਾਡੀਆਂ ਕਈ ਸਕੀਮਾਂ ਹਨ ਉਹ ਰੈਵੀਨਿਊ ਐਕਸਪੈਂਡੀਚਰ ਵਿੱਚ ਆਉਂਦੀਆਂ ਹਨ। ਇਸ ਦੇ ਬਾਵਜੂਦ ਕਿ ਅਸੀਂ ਹਰ ਯਤਨ ਕਰਨ ਦੇ ਬਾਵਜੂਦ ਸਾਡਾ

[ਵਿੱਤ ਮੰਤਰੀ]

ਰੈਵੀਨਿਊ ਡੈਫੀਸਿਟ ਹੈ ਉਹ ਪਿਛਲੇ ਸਾਲ 68●● ਕਰੋੜ ਰੁਪਏ ਸੀ ਜਿਹੜਾ ਕਿ ਅਸੀਂ ਘਟਾ ਕੇ 47●● ਕਰੋੜ ਰੁਪਏ ਤੇ ਲੈ ਕੇ ਆਉਣ ਵਿੱਚ ਕਾਮਯਾਬ ਹੋਏ ਹਾਂ। ਥੋੜ੍ਹੀ ਬਹੁਤ ਸਲਿਪੇਜ ਹੋ ਸਕਦੀ ਹੈ। ਥੋੜ੍ਹਾ ਬਹੁਤ ਵੱਧ ਸਕਦਾ ਹੈ ਲੇਕਿਨ ਅਸੀਂ ਇਹ ਜਿਹੜਾ ਹੈ ਇਸ ਨੂੰ ਕਰਟੇਲ ਕਰਨ ਵਿੱਚ ਸਫਲ ਰਹੇ ਹਾਂ। ਇਸ ਨੂੰ ਘਟਾਉਣ ਦੇ ਸਿਰਫ ਦੋ ਹੀ ਤਰੀਕੇ ਹਨ ਇਕ ਤਾਂ ਮਾਲੀ ਆਮਦਨ ਵਧਾਈ ਜਾਵੇ ਜਾਂ ਦੂਸਰਾ ਹੈ ਕਿ ਮਾਲੀ ਖਰਚੇ ਘਟਾਏ ਜਾਣ। ਸਪੀਕਰ ਸਾਹਿਬ, ਮਾਲੀ ਖਰਚੇ ਤਾਂ ਘਟਾਉਣੇ ਸੰਭਵ ਨਹੀਂ ਕਿਉਂਕਿ ਤਨਖਾਹਾਂ ਹਨ ਅਤੇ ਹੋਰ ਸਾਰੇ ਖਰਚੇ ਹਨ, ਇਹ ਸਾਰੇ ਵਧੀ ਜਾਂਦੇ ਹਨ। ਸੋ, ਇਸਦਾ ਇਕੋ ਹੀ ਹੱਲ ਹੈ ਕਿ ਮਾਲੀ ਖਰਚਿਆਂ ਦੀ ਜਿਹੜੀ ਗ੍ਰੋਥ ਹੈ ਉਹ ਘਟਾਈ ਜਾਵੇ। ਮਾਲੀ ਆਮਦਨ ਵਧਾਉਣ ਦੇ ਵਿੱਚ ਸਾਡੇ ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਜੀ ਬਾਦਲ ਦੇ ਯਤਨਾਂ ਸਦਕਾ ਬਹੁਤ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ ਜਿਨ੍ਹਾਂ ਦੇ ਬਾਰੇ ਮੈਂ ਬਜਟ ਦੇ ਵਿੱਚ ਵੀ ਵਰਨਣ ਕੀਤਾ ਸੀ ਪਰ ਜਿਹੜਾ ਮਾਲੀ ਖਰਚੇ ਵੱਧਣ ਦਾ ਬਹੁਤ ਵੱਡਾ ਕਾਰਨ ਹੈ ਉਹ ਹੈ ਸਾਡੀਆਂ ਤਨਖਾਹਾਂ। ਲੋਕਾਂ ਵਿੱਚ ਆਮ ਤੌਰ ਤੇ ਇਹ ਗੱਲ ਕਹੀ ਜਾਂਦੀ ਹੈ ਕਿ ਤੁਸੀਂ ਆਪਣੀ ਬਿਜਲੀ ਦੀ ਸਬਸਿਡੀ ਬੰਦ ਕਿਉਂ ਨਹੀਂ ਕਰਦੇ ਪਰ ਮੇਰਾ ਇਕ ਸਾਲ ਦਾ ਜਿੰਨਾ ਕੁ ਤਜਰਬਾ ਹੈ, ਮੈਂ ਕਹਿ ਸਕਦਾ ਹਾਂ ਕਿ ਸਾਡੇ ਰੈਵੀਨਿਊ ਡੈਫੀਸਿਟ ਦਾ ਵੱਡਾ ਕਾਰਨ ਸਾਡੇ ਬਿਜਲੀ ਸਬਸਿਡੀ ਨਹੀਂ ਹੈ ਬਲਕਿ ਵਧੀਆਂ ਹੋਈਆਂ ਤਨਖਾਹਾਂ, ਵੇਜਿਜ਼ ਅਤੇ ਰਿਟਾਇਰਮੈਂਟ ਬੈਨੀਫਿਟ ਅਤੇ ਹੋਰ ਖਰਚੇ ਹਨ। ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਜਿਹੜਾ ਸਬਸਿਡੀ ਦਾ ਇਸ ਸਾਲ ਦਾ ਬਿਲ ਹੈ ਉਹ ਪੰਜਾਬ ਦਾ 5785 ਕਰੋੜ ਰੁਪਏ ਹੈ ਜਿਸ ਦੇ ਵਿੱਚ ਕਿਸਾਨਾਂ ਦੀ ਅਤੇ ਗਰੀਬਾਂ ਦੀ 2●● ਯੂਨਿਟ ਬਿਜਲੀ ਸ਼ਾਮਲ ਹੈ। ਇਸੇ ਤਰ੍ਹਾਂ ਹੀ ਹਰਿਆਣੇ ਦਾ ਸਬਸਿਡੀ ਬਿਲ ਇਸ ਸਾਲ ਦਾ 5129 ਕਰੋੜ ਰੁਪਿਆ ਹੈ। ਸਿਰਫ 6●●-65● ਕਰੋੜ ਰੁਪਏ ਦਾ ਹੀ ਫਰਕ ਹੈ ਅਤੇ ਦੂਜੇ ਪਾਸੇ ਤਨਖਾਹਾਂ ਅਤੇ ਪੈਨਸ਼ਨਾਂ ਦੇ ਬਿਲ। ਇਸ ਸਾਲ ਸਾਡੇ ਪੰਜਾਬ ਦੇ ਤਨਖਾਹਾਂ ਅਤੇ ਪੈਨਸ਼ਨਾਂ ਦੇ ਬਿਲ ਅਤੇ ਜਿਹੜੇ ਕੋਈ ਅਸੀਂ ਗਰਾਂਟ ਇੰਨ ਏਡ ਦੇ ਵਾਸਤੇ ਵੱਖ-ਵੱਖ ਸੰਸਥਾਵਾਂ ਨੂੰ ਦਿੰਦੇ ਹਾਂ ਉਹ 22465 ਕਰੋੜ ਰੁਪਿਆ ਸਾਡਾ ਪੰਜਾਬ ਦਾ ਹੈ ਅਤੇ ਸਪੀਕਰ ਸਾਹਿਬ, ਹਰਿਆਣੇ ਦਾ ਇਸ ਸਾਲ ਦਾ ਸਿਰਫ 14632 ਕਰੋੜ ਰੁਪਏ ਹੈ। ਤਕਰੀਬਨ ਪੌਣੇ ਸੱਤ ਹਜ਼ਾਰ ਕਰੋੜ ਰੁਪਏ ਦਾ ਬਹੁਤ ਵੱਡਾ ਅੰਤਰ ਹੈ। ਇਹੀ ਸਾਡੇ ਰੈਵੀਨਿਊ ਡੈਫੀਸਿਟ ਵੱਧਣ ਦਾ ਜਾਂ ਹੋਰ ਸਾਡੇ ਮਾਲੀ ਸਾਧਨਾਂ ਤੇ ਬੋਝ ਪੈਣ ਦਾ ਵੱਡਾ ਕਾਰਨ ਹੈ। ਇਸ ਦੇ ਵਿੱਚ ਜਦੋਂ ਤੋਂ ਪੇਅ ਕਮਿਸ਼ਨ ਦੀ ਰਿਪੋਰਟ ਆਈ ਹੈ ਉਦੋਂ ਤੋਂ ਇਸ ਦੇ ਵਿੱਚ ਬਹੁਤ ਵਾਧਾ ਹੋਇਆ ਹੈ। ਇਹ ਕਿਸੇ ਸਮੇਂ 2●●8-●9 ਵਿੱਚ ਸੈਲਰੀ ਐਂਡ ਵੇਜਿਜ਼ ਐਂਡ ਗਰਾਂਟ ਇਨ ਏਡ ਕੁੱਲ ਮਿਲਾ ਕੇ ਕੁਮਿਟਿਡ ਐਕਸਪੈਂਡੀਚਰ ਦਾ 46% ਹੁੰਦਾ ਸੀ, ਜਦੋਂ ਕਿ 6835 ਕਰੋੜ ਰੁਪਿਆ ਤਨਖਾਹਾਂ ਦਾ ਅਤੇ ਇਹ ਸਾਰਾ ਖਰਚਾ ਸੀ। ਸਪੀਕਰ ਸਾਹਿਬ, ਇਹ 6835 ਕਰੋੜ ਰੁਪਏ ਤੋਂ

ਚਾਰ ਸਾਲਾਂ ਦੇ ਵਿੱਚ ਵੱਧ ਕੇ 16611 ਕਰੋੜ ਰੁਪਏ ਸਿਰਫ ਸੈਲਰੀ ਐਂਡ ਵੇਜ਼ਿਜ਼ ਐਂਡ ਗਰਾਂਟ ਇਨ ਏਡ ਦਾ ਖਰਚਾ ਹੈ। ਇਸ ਦੇ ਵਿੱਚ ਹਾਲੇ ਰਿਟਾਇਰਮੈਂਟ ਬੈਨੀਫਿਟ ਨਹੀਂ ਜੋੜੇ, ਇਹ ਹੋ ਗਿਆ ਹੈ। ਇਹ ਹੁਣ 46 ਫੀਸਦੀ ਤੋਂ ਵੱਧ ਕੇ 56 ਫੀਸਦੀ ਕੁਮਿਟਿਡ ਖਰਚਾ ਬਣ ਗਿਆ ਹੈ। ਇਸ ਨੂੰ ਅਸੀਂ ਘਟਾ ਨਹੀਂ ਸਕਦੇ। ਸਾਡੀ ਕੋਸ਼ਿਸ਼ ਹੈ ਕਿ ਇਸ ਨੂੰ ਅਸੀਂ ਰਿਸਟ੍ਰਿਕਟ ਕਰੀਏ ਅਤੇ ਇਸ ਦੀ ਗ੍ਰੋਥ ਨੂੰ ਘਟਾਈਏ। ਕਿਉਂਕਿ ਸਾਡੀਆਂ ਪੇਅ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਹੋ ਚੁੱਕੀਆਂ ਹਨ, ਹੁਣ ਉਸ ਤੋਂ ਬਾਅਦ ਇਹ ਆਟੋਮੈਟੀਕਲੀ ਘੱਟ ਜਾਣਾ ਹੈ। ਸਾਡੇ ਵੱਲੋਂ ਕੋਸ਼ਿਸ਼ ਹੈ ਕਿ ਅਸੀਂ ਯਤਨ ਕਰੀਏ ਅਤੇ ਇਸ ਨੂੰ ਘਟਾਈਏ। ਅਸਲ ਮਾਅਨਿਆਂ ਵਿੱਚ ਇਕ ਹੁੰਦਾ ਹੈ ਜਿਹੜਾ ਸਾਡੇ ਅਕਾਊਂਟਸ ਮੁਤਾਬਿਕ ਡੈਫੀਸਿਟ ਹੈ, ਇਕ ਹੈ ਰੀਅਲ ਡੈਫੀਸਿਟ। ਸਰਕਾਰ ਦੇ ਸਾਰੇ ਜਿਹੜੇ ਹੋਰ ਸਾਧਨਾਂ ਤੋਂ ਵੀ ਪੈਸੇ ਇੱਕਠੇ ਹੁੰਦੇ ਹਨ ਉਨ੍ਹਾਂ ਨੂੰ ਕਾਊਂਟ ਕਰਕੇ ਜਿਹੜਾ ਸਾਡਾ ਰੀਅਲ ਡੈਫੀਸਿਟ ਹੈ, ਸਾਡਾ ਰੈਵੀਨਿਊ ਡੈਫੀਸਿਟ ਉਹ ਇਸ ਤੋਂ ਵੀ 3,●●● ਕਰੋੜ ਰੁਪਏ ਘੱਟ ਹੈ ਕਿਉਂਕਿ ਸਾਡਾ ਕਾਫੀ ਪੈਸਾ ਕੰਸੋਲੀਡੇਟਿਡ ਫੰਡ ਵਿੱਚ ਨਹੀਂ ਆਉਂਦਾ। ਜਿਵੇਂ ਸਾਡਾ ਰੂਰਲ ਇਨਫਰਾਸਟਰਕਚਰ ਡਿਵੈਲਪਮੈਂਟ ਫੰਡ ਹੈ, ਪੀ.ਆਈ.ਡੀ.ਬੀ. ਹੈ, ਸਪੋਰਟਸ ਫੰਡ ਹੈ, ਐਜੂਕੇਸ਼ਨ ਫੰਡ ਹੈ, ਪੀ.ਐਮ.ਆਈ.ਡੀ.ਸੀ. ਇਹ ਸਾਰਾ ਖਰਚਾ ਸਿੱਧਾ ਜਿਹੜਾ ਹੈ ਇਹ ਇਨ੍ਹਾਂ ਕਾਰਪੋਰੇਸ਼ਨਾਂ, ਇਨ੍ਹਾਂ ਸੰਸਥਾਵਾਂ ਨੂੰ ਚਲਾ ਜਾਂਦਾ ਹੈ। ਇਨ੍ਹਾਂ ਵਿੱਚੋਂ ਮੈਜਾਰਿਟੀ ਪੈਸਾ ਕੈਪੀਟਲ ਐਕਸਪੈਂਡੀਚਰ ਹੈ ਤਕਰੀਬਨ 9●% ਕੈਪੀਟਲ ਐਕਸਪੈਂਡੀਚਰ....

ਜੇ ਅਸੀਂ ਇਨ੍ਹਾਂ ਨੂੰ ਕਾਊਂਟ ਕਰ ਲਈਏ ਤਾਂ ਸਾਡਾ 3,●●● ਕਰੋੜ ਰੁਪਏ ਰੈਵੇਨਿਊ ਡੈਫੀਸਿਟ ਘੱਟ ਜਾਂਦਾ ਹੈ ਜਿਹੜਾ ਕਿ ਸਹੀ ਮਾਅਨਿਆਂ ਵਿੱਚ ਸਾਡਾ ਸਟੇਟ ਦਾ ਰੈਵੇਨਿਊ ਡੈਫੀਸਿਟ ਹੈ। ਇਹ ਵੀ ਸਾਡੇ ਵਾਸਤੇ ਸੰਤੋਸ਼ਜਨਕ ਹੈ। ਪਰ ਇਸ ਦੇ ਬਾਵਜੂਦ ਵੀ ਸਾਨੂੰ ਕੇਂਦਰ ਸਰਕਾਰ ਤੋਂ ਅੱਜ ਤੱਕ ਕਿਸੇ ਵੀ ਤਰੀਕੇ ਦੀ ਕੋਈ ਮਦਦ ਨਹੀਂ ਮਿਲੀ ਅਤੇ ਨਾ ਹੀ ਮਿਲਣ ਦੀ ਕੋਈ ਆਸ ਹੈ। ਇਕ ਆਮ ਤੌਰ ਤੇ ਸਵਾਲ ਪੁੱਛਿਆ ਜਾਂਦਾ ਹੈ, ਪ੍ਰੈਸ ਵਾਲਿਆਂ ਵੱਲੋਂ ਵੀ ਇਹ ਆਮ ਪੁੱਛਿਆ ਜਾਂਦਾ ਹੈ। ਭਾਵੇਂ ਕਿ ਅਸੀਂ ਬਜਟ ਵਿੱਚ ਸਾਰਾ ਡਾਟਾ ਅਤੇ ਸਾਰੀ ਇਨਫਰਮੇਸ਼ਨ ਦਿੱਤੀ ਹੋਈ ਹੈ ਪਰ ਫਿਰ ਵੀ ਆਮ ਕਰਕੇ ਪੁੱਛਿਆ ਜਾਂਦਾ ਹੈ ਕਿ ਤੁਸੀਂ ਇਸ ਸਾਲ ਵਿੱਚ ਬਜਟ ਵਿੱਚ ਰਾਸ਼ੀ ਕਿੱਥੋਂ ਲੈ ਕੇ ਆਉਗੇ ਜਦੋਂ ਕਿ ਤੁਸੀਂ ਕੋਈ ਬਜਟ ਵਿੱਚ ਟੈਕਸ ਤਾਂ ਲਗਾਇਆ ਨਹੀਂ। ਮੈਂ ਉਨ੍ਹਾਂ ਸਾਰਿਆਂ ਨੂੰ ਸਧਾਰਨ ਜਿਹੀ ਭਾਸ਼ਾ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਸਾਡੀ ਕਿਥੋਂ-ਕਿਥੋਂ ਆਮਦਨ ਕਿੰਨੀ-ਕਿੰਨੀ ਵਧੇਗੀ ਅਤੇ ਕਿੱਥੇ-ਕਿੱਥੇ ਸਾਡਾ ਇਸ ਸਾਲ ਖਰਚਾ ਵਧੇਗਾ। ਸਪੀਕਰ ਸਾਹਿਬ, ਇਸ ਸਾਲ ਵੈਟ ਤੇ ਸੈਂਟਰਲ ਸੇਲਜ਼ ਟੈਕਸ ਜਿਹੜਾ ਕਿ ਬਜਟ ਵਿੱਚ ਫਾਈਨਾਂਸ ਮਨਿਸਟਰ ਵੱਲੋਂ ਅਨਾਊਂਸ ਕੀਤਾ ਗਿਆ ਹੈ ਕਿ ਅਸੀਂ ਏਰੀਅਰਜ਼ ਦੇਵਾਂਗੇ, ਇਸ ਨਾਲ ਸਾਨੂੰ 35●● ਕਰੋੜ ਰੁਪਏ ਹਰ ਹਾਲਤ ਵਿੱਚ ਪਿਛਲੇ ਸਾਲ ਨਾਲੋਂ ਵਧਣ ਦੀ ਪੂਰੀ ਉਮੀਦ ਹੈ। ਇਸੇ ਤਰ੍ਹਾਂ 45● ਕਰੋੜ

[ਵਿੱਤ ਮੰਤਰੀ]

ਰੁਪਏ ਵੱਧ ਇਸ ਸਾਲ ਸਟੈਂਪ ਡਿਊਟੀ ਤੋਂ ਆਉਣਗੇ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਇਸ ਤੋਂ 3000 ਕਰੋੜ ਰੁਪਏ ਦੀ ਇਨਕਮ ਸਾਨੂੰ ਆਈ ਸੀ, ਉਸ ਤੋਂ ਪਿਛਲੇ ਸਾਲ ਵੀ ਸਾਨੂੰ ਇਤਨੀ ਹੀ ਭਾਵ 3000 ਕਰੋੜ ਰੁਪਏ ਦੀ ਇਨਕਮ ਆਈ ਸੀ, ਉਸ ਤੋਂ ਪਿਛਲੇ ਸਾਲ ਵੀ ਸਾਨੂੰ ਇਤਨੀ ਹੀ ਭਾਵ 3000 ਕਰੋੜ ਰੁਪਏ ਦੀ ਇਨਕਮ ਹੋਈ ਸੀ। ਇਸ ਸਾਲ ਅਸੀਂ ਇਕ ਪ੍ਰਤੀਸ਼ਤ ਸਟੈਂਪ ਡਿਊਟੀ ਚਾਰਜਜ਼ ਵਧਾਏ ਹਨ, ਉਸ ਦਾ ਅਫੈਕਟ ਇਸ ਸਾਲ ਤੋਂ ਹੀ ਹੋਣਾ ਹੈ ਕਿਉਂ ਜੋ ਸਾਡੀ ਨੋਟੀਫਿਕੇਸ਼ਨ ਹੁਣੇ ਜਿਹੇ ਹੀ ਹੋਈ ਹੈ। ਜੇਕਰ ਅਸੀਂ ਪਿਛਲੇ ਸਾਲ ਦੀ ਵੈਲਿਊ ਦੇ ਬਰਾਬਰ ਵੀ ਰਜਿਸਟਰੇਸ਼ਨ ਦੀ ਵੈਲਿਊ ਰੱਖ ਲਈਏ ਤਾਂ ਵੀ ਸਾਨੂੰ ਇਸ ਤੋਂ ਇਸ ਸਾਲ 450 ਕਰੋੜ ਰੁਪਏ ਵੱਧ ਮਿਲਣ ਦੀ ਉਮੀਦ ਹੈ। ਭਾਵੇਂ ਅਸੀਂ ਇਹ 450 ਕਰੋੜ ਰੁਪਏ ਮੰਨਿਆ ਹੈ ਪਰ ਇਸ ਤੋਂ ਵੀ ਇਹ ਵਧਣ ਦੀ ਆਸ ਹੈ। ਸਾਡੀ ਨਵੀਂ ਹਾਊਸਿੰਗ ਪਾਲਿਸੀ ਆਉਣ ਤੋਂ ਬਾਅਦ ਵੀ ਸਾਨੂੰ ਇਸ ਤੋਂ ਹੋਰ ਵਧੇਰੇ 300-400 ਕਰੋੜ ਰੁਪਏ ਪਿਛਲੇ ਸਾਲ ਨਾਲੋਂ ਵੱਧ ਆਉਣ ਦੀ ਉਮੀਦ ਹੈ। ਪਰ ਅਸੀਂ ਇਸ ਨੂੰ ਅਜੇ ਇਸ ਰਕਮ ਵਿੱਚ ਕਾਊਂਟ ਨਹੀਂ ਕੀਤਾ।

ਇਸੇ ਤਰ੍ਹਾਂ 300 ਕਰੋੜ ਰੁਪਏ ਜਿਹੜੀਆਂ ਸਾਡੀਆਂ ਗੱਡੀਆਂ ਹਨ, ਉਨ੍ਹਾਂ ਦਾ ਵਹੀਕਲ ਟੈਕਸ ਪ੍ਰਾਪਤ ਹੁੰਦਾ ਹੈ, ਉਹ ਇਸ ਸਾਲ ਵੱਧ ਆਉਣ ਦੀ ਉਮੀਦ ਹੈ। 600 ਕਰੋੜ ਰੁਪਏ ਸਾਨੂੰ ਐਕਸਾਈਜ਼ ਤੋਂ ਵਧਣ ਦੀ ਉਮੀਦ ਹੈ। ਇਹ ਅਸੀਂ ਟੋਟਲ ਵੈਲਿਊ ਅਚੀਵ ਵੀ ਕਰ ਲਈ ਹੈ, ਕਿਉਂਜੋ ਸਾਡੀਆਂ ਸਾਰੀਆਂ ਲੀਕਰ ਵੈਂਡਜ਼ ਚੜ੍ਹ ਗਈਆਂ ਹਨ। ਇਸ ਲਈ ਇਸ ਸਾਲ ਹਰ ਹਾਲਤ ਵਿੱਚ ਇਹ ਵਾਧਾ ਕੈਪਚਰ ਹੋ ਜਾਵੇਗਾ। ਇਸੇ ਤਰ੍ਹਾਂ ਹਾਊਸਿੰਗ ਦੀ ਪਾਲਿਸੀ ਤਹਿਤ ਜਿਹੜੀ ਅਸੀਂ ਕਲੋਨੀਆਂ ਦੀ ਰੈਗੂਲਰਾਈਜ਼ੇਸ਼ਨ ਪਾਲਿਸੀ ਲੈ ਕੇ ਆ ਰਹੇ ਹਾਂ, ਉਸ ਵਿੱਚ ਸੀ.ਐਲ.ਯੂ. ਚਾਰਜਜ਼ ਤੋਂ ਪਿਛਲੇ ਸਾਲ ਨਾਲੋਂ 400 ਕਰੋੜ ਰੁਪਿਆ ਵੱਧ ਆਉਣ ਦੀ ਉਮੀਦ ਹੈ। ਇਸੇ ਤਰ੍ਹਾਂ ਕੇਂਦਰੀ ਕਰਾਂ ਵਿੱਚ ਜਿਹੜਾ ਸਾਡਾ ਗੌਰਮਿੰਟ ਆਫ ਇੰਡੀਆ ਨੇ ਹਿੱਸਾ ਨੋਟੀਫਾਈ ਵੀ ਕਰ ਦਿੱਤਾ ਹੈ, ਇਸ ਵਿੱਚ ਸਾਨੂੰ 800 ਕਰੋੜ ਰੁਪਿਆ ਪਿਛਲੇ ਸਾਲ ਨਾਲੋਂ ਵੱਧ ਆਉਣ ਦੀ ਉਮੀਦ ਹੈ। 300 ਕਰੋੜ ਰੁਪਿਆ ਹੋਰ ਨਾਨ-ਟੈਕਸ ਇਨਕਮ ਹੈ ਜਿਵੇਂ ਮਾਈਨਿੰਗ, ਲਾਟਰੀਜ਼ ਅਤੇ ਰੋਡ ਟਰਾਂਸਪੋਰਟ ਆਦਿ। ਇਸ ਵਿੱਚ ਪਿਛਲੇ ਸਾਲ ਨਾਲੋਂ 300 ਕਰੋੜ ਰੁਪਿਆ ਵਧਣ ਦੀ ਉਮੀਦ ਹੈ। 200 ਕਰੋੜ ਰੁਪਿਆ ਇਲੈਕਟਰੀਸਿਟੀ ਡਿਊਟੀ ਸਾਨੂੰ ਪਿਛਲੇ ਸਾਲ ਨਾਲੋਂ ਵੱਧ ਆਵੇਗੀ। ਇਹ ਸਾਰੀ ਕੁੱਲ ਰਾਸ਼ੀ 6550 ਕਰੋੜ ਰੁਪਿਆ ਐਕਸਟਰਾ ਇਸ ਸਾਲ ਕੈਪਚਰ ਕਰਨ ਦੀ ਅਸੀਂ ਤਜਵੀਜ਼ ਰੱਖਦੇ ਹਾਂ। ਇਹ ਵੀ ਕੋਈ ਬਹੁਤ ਵੱਡੀ ਫਿਗਰ ਨਹੀਂ ਅਤੇ ਇਹ ਹਰ ਹਾਲਤ ਵਿੱਚ ਕੈਪਚਰ ਹੋ ਜਾਵੇਗੀ। (ਥੰਪਿੰਗ) ਜਿਹੜੇ ਖਰਚੇ ਇਸ ਸਾਲ ਵਧਣ ਦੀ ਉਮੀਦ ਹੈ, ਉਹ ਹਨ 1600 ਕਰੋੜ ਰੁਪਿਆ ਸਾਨੂੰ

ਪਿਛਲੇ ਸਾਲ ਨਾਲੋਂ ਸੈਲਰੀਜ਼ ਤੇ ਪੈਨਸ਼ਨ ਉਤੇ ਜਿਆਦਾ ਖਰਚ ਕਰਨਾ ਪਵੇਗਾ। 5●● ਕਰੋੜ ਰੁਪਿਆ ਸਬਸਿਡੀਜ਼ ਜੋ ਅਸੀਂ ਕਿਸਾਨਾਂ ਜਾਂ ਹੋਰ ਗਰੀਬਾਂ ਨੂੰ ਦਿੰਦੇ ਹਾਂ, ਉਹ ਵਧਣ ਦੀ ਉਮੀਦ ਹੈ। 9●● ਕਰੋੜ ਰੁਪਿਆ ਅਸੀਂ ਵਿਆਜ ਦਾ ਜਾਂ ਕੋਈ ਹੋਰ ਅਦਾਇਗੀਆਂ ਅਸੀਂ ਕਰਨੀਆਂ ਹਨ, ਉਸ ਦਾ ਪਿਛਲੇ ਸਾਲ ਨਾਲੋਂ ਵੱਧ ਹੋਣ ਦੀ ਉਮੀਦ ਹੈ। 2●● ਕਰੋੜ ਰੁਪਿਆ ਜੋ ਸਰਕਾਰ ਦੇ ਹੋਰ ਐਡਮਨਿਸਟਰੇਟਿਵ ਖਰਚੇ ਹਨ ਜਿਵੇਂ ਕਿ ਤੇਲ, ਬਿਜਲੀ ਤੇ ਪਾਣੀ ਆਦਿ ਤੇ ਪਿਛਲੇ ਸਾਲ ਨਾਲੋਂ ਵੱਧ ਹੋਵੇਗਾ। ਇਹ ਤਕਰੀਬਨ 32●● ਕਰੋੜ ਰੁਪਿਆ ਬਣਦਾ ਹੈ। ਜਿਹੜਾ ਸਾਡੇ ਕੋਲ ਕੁਸ਼ਨ ਹੈ ਉਹ 335● ਕਰੋੜ ਰੁਪਏ ਦਾ ਹੈ ਜਿਹੜਾ ਕਿ ਸਾਡੀ ਸਰਕਾਰ ਕੋਲ ਪਲਾਨ ਸਕੀਮਾਂ ਉਤੇ ਖਰਚਣ ਲਈ ਪਿਛਲੇ ਸਾਲ ਨਾਲੋਂ ਸਾਡੇ ਕੋਲ ਵੱਧ ਹੋਵੇਗਾ। ਪਿਛਲੇ ਸਾਲ ਦਾ ਅਸੀਂ 7●% ਅਚੀਵ ਕੀਤਾ ਹੈ ਜੋ 3●% ਦਾ ਗੈਪ ਹੈ, ਉਸ ਨੂੰ ਫਿੱਲ ਕਰਨ ਲਈ ਅਸੀਂ ਇਹ ਪੈਸਾ ਵਰਤਾਂਗੇ ਅਤੇ ਜੋ ਸਾਡਾ ਪਲਾਨ ਹੈ ਉਸ ਨੂੰ ਅਸੀਂ ਸੰਪੂਰਨ ਕਰਾਂਗੇ। ਸਪੀਕਰ ਸਾਹਿਬ, ਅਸੀਂ ਜਿਹੜੇ ਵਾਇਦੇ ਕੀਤੇ ਹਨ, ਉਨ੍ਹਾਂ ਨੂੰ ਬਾਦਲ ਸਾਹਿਬ ਦੀ ਸਰਕਾਰ ਹਰ ਹਾਲਤ ਵਿੱਚ ਲਾਗੂ ਕਰੇਗੀ।

ਸਪੀਕਰ ਸਾਹਿਬ, ਇੱਕ ਗੱਲ ਇਹ ਵੀ ਕਹੀ ਗਈ ਕਿ ਤੁਹਾਡੀ ਸਰਕਾਰ ਨੇ ਫਿਸਕਲ ਕੰਸੋਲੀਡੇਸ਼ਨ ਦਾ ਕੋਈ ਰੋਡ ਮੈਪ ਨਹੀਂ ਦਿੱਤਾ। ਕਈ ਅਖਬਾਰਾਂ ਵਿੱਚ ਵੀ ਇਹ ਗੱਲ ਆਈ ਹੈ ਤੇ ਆਮ ਵੀ ਇਹ ਚਰਚਾ ਦਾ ਵਿਸ਼ਾ ਬਣਿਆ ਹੈ। ਸਪੀਕਰ ਸਾਹਿਬ, ਇਸ ਸਾਲ ਬਾਰੇ ਮੈਂ ਦੱਸਿਆ ਹੈ ਕਿ ਅਗਲੇ ਸਾਲਾਂ ਵਿੱਚ ਅਸੀਂ ਫਿਸਕਲ ਕੰਸੋਲੀਡੇਸ਼ਨ ਵੱਲ ਮੂਵ ਕਰ ਰਹੇ ਹਾਂ। ਜਿਵੇਂ ਸਾਡਾ ਜੋ ਟੀਚਾ ਹੈ, ਹਰ ਸਾਲ ਰੈਵੀਨਿਊ ਐਕਸਪੈਂਡੀਚਰ ਨੂੰ ਦਸ ਪਰਸੈਂਟ ਤੱਕ ਪਲੱਗ ਕਰੀਏ ਭਾਵ ਕਿ ਦਸ ਪਰਸੈਂਟ ਤੋਂ ਨਾ ਵਧੇ ਕਿਉਂਕਿ ਸੱਤ ਪਰਸੈਂਟ ਤਾਂ ਸਾਡੀ ਇਨਫਲੇਸ਼ਨ ਹੋ ਜਾਂਦੀ ਹੈ। ਜਿਹੜੇ ਐਡਮਨਿਸਟਰੇਟਿਵ ਖਰਚੇ ਹਨ, ਉਹ ਇਨਫਲੇਸ਼ਨ ਤੋਂ ਘੱਟ ਵੱਧਦੇ ਹਨ ਪਰ ਜਿਹੜਾ ਇਸ ਤੋਂ ਇਲਾਵਾ ਖਰਚਾ ਹੈ, ਜਿਵੇਂ ਤਨਖਾਹਾਂ ਹਨ, ਉਹ ਇਨਫਲੇਸ਼ਨ ਤੋਂ ਇਨਕਰੀਜ਼ ਕਰਦੇ ਹਨ। ਡੀ.ਏ. ਇਨਫਲੇਸ਼ਨ ਦੇ ਬਰਾਬਰ ਮਿਲਦਾ ਹੈ ਪਰ ਡੇਢ ਦੋ ਪਰਸੈਂਟ ਇਨਕਰੀਮੈਂਟਸ ਨਾਲ ਤਨਖਾਹਾਂ ਇਨਕਰੀਜ਼ ਹੋ ਜਾਂਦੀਆਂ ਹਨ। ਸੋ ਇਹ ਦੋ ਪਰਸੈਂਟ ਜਿਹੜਾ ਹੈ, ਇਹ ਇਨਫਲੇਸ਼ਨ ਤੋਂ ਵੱਧ ਵੱਧਦੀ ਹੈ। ਇਸੇ ਤਰ੍ਹਾਂ ਹੋਰ ਖਰਚਿਆਂ ਨੂੰ ਲਗਾ ਲਈਏ ਤਾਂ ਦਸ ਪਰਸੈਂਟ ਤੱਕ ਖਰਚੇ ਰਿਸਟ੍ਰਿਕ ਕਰਨਾ, ਇਹ ਇਜ਼ਲੀ ਪਾਸੀਬਲ ਹੈ। ਇਸ ਨੂੰ ਹਰ ਹਾਲਤ ਵਿੱਚ ਅਚੀਵ ਕਰਾਂਗੇ ਤੇ ਇਸ ਬਾਰੇ ਅਸੀਂ ਬਕਾਇਦਾ ਵਿਚਾਰ ਵੀ ਕਰ ਰਹੇ ਹਾਂ। ਜਿਵੇਂ ਮੈਂ ਦੱਸਿਆ ਹੈ ਕਿ ਤਨਖਾਹਾਂ ਬਹੁਤ ਵੱਧ ਗਈਆਂ ਹਨ। ਉਸ ਵਾਸਤੇ ਅਸੀਂ ਹੋਰ ਸੂਬਿਆਂ ਦੀ ਰਿਕਰੂਟਮੈਂਟ ਪਾਲਿਸੀ ਸਟੱਡੀ ਕੀਤੀ ਹੈ ਕਿ ਬਾਕੀ ਸੂਬੇ ਕਿਵੇਂ ਕਰ ਰਹੇ ਹਨ। ਬਾਕੀ ਸੂਬਿਆਂ ਵਿੱਚ ਜਦ ਰਿਕਰੂਟਮੈਂਟ ਹੁੰਦੀ ਹੈ ਤੇ ਤਿੰਨ ਸਾਲ ਤੋਂ ਪੰਜ ਸਾਲ ਤੱਕ ਉਨ੍ਹਾਂ ਨੂੰ ਲੰਮ-ਸਮ ਸੈਲਰੀ ਦਿੱਤੀ ਜਾਂਦੀ ਹੈ। ਉਸ ਤੋਂ ਬਾਅਦ ਉਨ੍ਹਾਂ ਨੂੰ ਰੈਗੂਲਰ ਪੇਅ ਸਕੇਲ ਦਿੱਤੇ ਜਾਂਦੇ ਹਨ। ਸਾਡੀ ਇਹ ਪਾਲਿਸੀ ਹੈ ਕਿ ਸਾਡੀ ਰਿਕਰੂਟਮੈਂਟ ਵੀ ਜਾਰੀ ਰਹੇ ਕਿਉਂਕਿ

[ਮਾਨਯੋਗ ਸਪੀਕਰ]

ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ: ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਟਰਾਂਸਪੋਰਟ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਟਰਾਂਸਪੋਰਟ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 2. THE PUNJAB STATE CANCER AND DRUG ADDICTION TREATMENT INFRASTRUCTURE FUND BILL, 2013

ਮਾਨਯੋਗ ਸਪੀਕਰ : ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਜੀ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿਲ, 2013 ਪੇਸ਼ ਕਰਨਗੇ।

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

> ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

> ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।
>
> ਬਹਿਸ, ਹਾਂ ਜੀ, ਕਾਲੀਆ ਸਾਹਿਬ।

ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਸਟੇਟ ਕੈਂਸਰ ਐਂਡ ਡ੍ਰੱਗ ਐਡਿਕਸ਼ਨ ਟਰੀਟਮੈਂਟ ਇਨਫਰਾਸਟਰਕਚਰ ਫੰਡ ਬਿਲ ਲੈ ਕੇ ਆਏ ਹਨ, ਇਹ ਬਹੁਤ ਅੱਛਾ ਬਿਲ ਹੈ ਔਰ ਇਸ ਨਾਲ ਜਿਹੜੇ ਕੈਂਸਰ ਪੀੜਤ ਹਨ ਉਨ੍ਹਾਂ ਨੂੰ ਫਾਇਦਾ ਹੋਵੇਗਾ। ਕਿਉਂਕਿ ਕੈਂਸਰ ਦੇ ਨਾਲ ਲੜਨਾ, ਕੈਂਸਰ ਦੇ ਟਰੀਟਮੈਂਟ ਵਾਲਿਆਂ ਦੀ ਅਸੀਂ ਸਿਰਫ ਮੌਤ ਨੂੰ ਪਰਲੋਂਗ ਕਰ ਸਕਦੇ ਹਾਂ। ਮਾਨਯੋਗ ਮੁੱਖ ਮੰਤਰੀ ਜੀ ਨੇ ਇਹ ਬੀੜਾ ਉਠਾਇਆ ਹੈ ਕਿ ਅਸੀਂ ਕੈਂਸਰ ਦੇ ਖਿਲਾਫ ਜੰਗ ਲੜ ਰਹੇ ਹਾਂ। ਇਸ ਵਾਸਤੇ ਪਰ ਪੇਸ਼ੈਂਟ ਡੇਢ ਲੱਖ ਰੁਪਿਆ ਦਿੱਤਾ ਜਾਂਦਾ ਹੈ। ਇਹ ਡੇਢ ਲੱਖ ਰੁਪਏ ਦੇ ਵਿੱਚ ਮਾਨਯੋਗ ਸਪੀਕਰ ਸਾਹਿਬ, ਬੈੱਡ ਚਾਰਜਿਜ਼ ਅਤੇ ਟੈਸਟਿੰਗ ਚਾਰਜਿਜ਼ ਆਦਿ ਇਨਕਲੂਡ ਨਹੀਂ ਕੀਤੇ ਜਾਂਦੇ। ਜਦੋਂ ਮਰੀਜ਼ ਕਿਸੇ ਹਸਪਤਾਲ ਵਿੱਚ ਜਾਂਦਾ ਹੈ ਅਤੇ ਜੇਕਰ ਉਹ ਮਾਰਕੀਟ ਤੋਂ ਕੈਂਸਰ ਦੀ ਦਵਾਈ ਆਪ ਲੈਂਦਾ ਹੈ ਤਾਂ ਉਹ ਤਿੰਨ ਜਾਂ ਚਾਰ ਹਜ਼ਾਰ ਰੁਪਏ ਦੀ ਹੈ, ਜਦੋਂ ਤੁਸੀਂ ਇਹ ਡੇਢ ਲੱਖ ਰੁਪਿਆ ਕੈਂਸਰ ਹਸਪਤਾਲ ਨੂੰ ਦੇ ਦਿੰਦੇ ਹੋ ਤਾਂ ਉਹ ਜੋ ਦਵਾਈ ਦੀ ਮਾਰਕੀਟ

[ਸ਼੍ਰੀ ਮਨੋਰੰਜਨ ਕਾਲੀਆ ]

ਪ੍ਰਾਈਸ ਹੈ ਤਾਂ ਉਹ ਰੇਟ ਚਾਰਜ ਕਰਨਾ ਸ਼ੁਰੂ ਕਰ ਦਿੰਦੇ ਹਨ। ਇਕ ਇਨਸਟਾਂਸ ਜਲੰਧਰ ਵਿੱਚ ਸ਼੍ਰੀ ਗੁਲਸ਼ਨ ਕੁਮਾਰ ਸੀ, ਉਸ ਦੇ ਬਾਰੇ ਅਖਬਾਰ ਦੇ ਵਿੱਚ ਵੀ ਆਇਆ ਹੈ। ਮੇਰੇ ਕੋਲ ਕਟਿੰਗ ਵੀ ਪਈ ਹੈ, ਉਹ ਵੀ ਮੈਂ ਦੇ ਦੇਵਾਂਗਾ। ਉਸ ਨੇ ਤਿੰਨ ਹਜ਼ਾਰ ਰੁਪਏ ਵਿਚ ਜਿਹੜੀ ਮੈਡੀਸਨ ਦੀ ਕਾਸਟ ਸੀ, ਖਰੀਦੀ ਲੇਕਿਨ ਜਿਸ ਦਿਨ ਉਸ ਨੂੰ ਡੇਢ ਲੱਖ ਰੁਪਿਆ ਟਰੀਟਮੈਂਟ ਵਾਸਤੇ ਮਿਲ ਗਿਆ। ਉਸ ਨੇ ਉਹ ਚੈਕ ਹਸਪਤਾਲ ਦੇ ਵਿੱਚ ਦੇ ਦਿੱਤਾ ਤਾਂ ਉਸ ਦੀ ਦਵਾਈ ਦੀ ਕੀਮਤ 12,●●●/- ਰੁਪਏ ਹੋ ਗਈ। ਸੋ, ਇਸ ਟਰੀਟਮੈਂਟ ਦੇ ਉਤੇ ਪੈਸਾ ਤਾਂ ਬਹੁਤ ਲਗਦਾ ਹੈ। ਜੇ ਆਪਾਂ ਕਹੀਏ ਕਿ ਡੇਢ ਲੱਖ ਰੁਪਿਆ, ਇਹ ਕਾਫੀ ਨਹੀਂ। ਕੈਂਸਰ ਪੇਸ਼ੈਂਟ ਨੂੰ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵੱਲੋਂ ਹੈਲਪ ਦਿੱਤੀ ਜਾਂਦੀ ਹੈ। ਮੇਰੀ ਪ੍ਰਾਰਥਨਾ ਹੈ ਕਿ ਇਸ ਦਾ ਜਿਹੜਾ ਸਿਸਟਮ ਹੈ, ਮਰੀਜ਼ ਦੇ ਜਿਹੜੇ ਬੈੱਡ ਚਾਰਜਿਜ਼ ਹਨ, ਜਿਹੜੇ ਟੈਸਟਿੰਗ ਚਾਰਜਿਜ਼ ਹਨ, ਉਹ ਵੀ ਇਸ ਦੇ ਵਿੱਚ ਇਨਕਲੂਡ ਹੋਣੇ ਚਾਹੀਦੇ ਹਨ, ਓ.ਪੀ.ਡੀ. ਚਾਰਜਿਜ਼ ਵੀ ਇਸ ਦੇ ਵਿੱਚ ਇਨਕਲੂਡ ਹੋਣੇ ਚਾਹੀਦੇ ਹਨ। ਜਿਹੜੀ ਉਹ ਦਵਾਈ ਆਪ ਲੈਂਦਾ ਹੈ ਉਹ ਸਸਤੀ ਹੋਣੀ ਚਾਹੀਦੀ ਹੈ। ਜਿਸ ਵੇਲੇ ਕਿਸੇ ਨੂੰ ਕੈਂਸਰ ਹੋ ਗਿਆ ਤਾਂ ਆਪਣੇ ਆਪ ਜੀਣ ਦੇ ਲਈ ਮੇਰਾ ਖਿਆਲ ਹੈ ਕਿ He is the best judge. ਸਿਸਟਮ ਇਹ ਹੈ ਕਿ ਜਦੋਂ ਕੋਈ ਪੇਸ਼ੈਂਟ ਐਪਲੀਕੇਸ਼ਨ ਦਿੰਦਾ ਹੈ ਤਾਂ ਪਹਿਲਾਂ ਉਹ ਸਿਵਲ ਸਰਜਨ ਕੋਲ ਜਾਂਦੀ ਹੈ, ਫਿਰ ਉਹ ਅਰਜ਼ੀ ਡਿਪਟੀ ਕਮਿਸ਼ਨਰ ਕੋਲ ਜਾਂਦੀ ਹੈ। ਫਿਰ ਕਮੇਟੀ ਬੈਠਦੀ ਹੈ ਅਤੇ ਕਮੇਟੀ ਬੈਠਣ ਤੋਂ ਬਾਅਦ ਉਸ ਦੀ ਅਪਰੂਵਲ ਹੁੰਦੀ ਹੈ। ਅਪਰੂਵਲ ਤੋਂ ਬਾਅਦ ਫਿਰ ਐਪਲੀਕੇਸ਼ਨ ਸਿਵਲ ਸਰਜਨ ਕੋਲ ਜਾਂਦੀ ਹੈ, ਉਸ ਤੋਂ ਬਾਅਦ ਡੀ.ਐਚ.ਐਸ. ਕੋਲ ਜਾਂਦੀ ਹੈ। ਇਹ 22 ਦਿਨਾਂ ਦਾ ਪ੍ਰੋਸੈਸ ਹੈ। ਲੇਕਿਨ ਇਹ 22 ਦਿਨਾਂ ਵਿੱਚ ਵੀ ਪੂਰਾ ਨਹੀਂ ਹੁੰਦਾ ਅਤੇ 3-3, 4-4 ਮਹੀਨੇ ਲੱਗ ਜਾਂਦੇ ਹਨ। ਮੇਰੇ ਕੋਲ ਇਕ-ਦੋ ਇੰਸਟਾਂਸਿਜ਼ ਵੀ ਹਨ, ਜੇ ਕਹੋਗੇ ਤਾਂ ਮੈਂ ਮੰਤਰੀ ਸਾਹਿਬ ਨੂੰ ਦੱਸ ਦਿਆਂਗਾ। ਮਰੀਜ਼ ਕੋਲ 4 ਮਹੀਨੇ ਬਾਅਦ ਪੈਸਾ ਜਾਂਦਾ ਹੈ। ਮੇਰਾ ਸੁਝਾਓ ਹੈ ਕਿ ਇਸ ਤਰ੍ਹਾਂ ਕਿਉਂ ਨਾ ਕਰੀਏ ਕਿ ਜੇਕਰ ਸਾਨੂੰ ਇਨੀਸ਼ੀਅਲੀ ਪਤਾ ਹੈ ਕਿ ਇਸ ਮਰੀਜ਼ ਨੂੰ ਕੈਂਸਰ ਹੈ, ਉਸ ਨੂੰ ਡਿਸਬਰਸਮੈਂਟ ਇਸ ਤਰੀਕੇ ਨਾਲ ਹੋਵੇ, ਹੁਣ ਤਾਂ ਮਾਨਯੋਗ ਵਿੱਤ ਮੰਤਰੀ ਜੀ ਨੇ ਪੈਸੇ ਇਲੈਕਟ੍ਰਾਨਿਕਲੀ ਟ੍ਰਾਂਸਫਰ ਕਰਨ ਦਾ ਉਪਰਾਲਾ ਵੀ ਕੀਤਾ ਹੈ, ਜਦੋਂ ਸਿਵਲ ਸਰਜਨ ਜਾਂ ਡਿਪਟੀ ਕਮਿਸ਼ਨਰ ਦੇ ਲੈਵਲ ਤੇ ਇਹ ਸਰਟੀਫਾਈ ਹੋ ਜਾਂਦਾ ਹੈ ਕਿ ਇਸ ਨੂੰ ਕੈਂਸਰ ਹੈ ਤਾਂ ਉਸ ਦੀ ਰੀਮਿਟੈਂਸ ਉਸ ਨੂੰ ਹੋ ਜਾਵੇ ਅਤੇ ਪੈਸਾ ਉਸ ਦੇ ਅਕਾਉਂਟ ਵਿੱਚ ਚਲਾ ਜਾਵੇ ਕਿਉਂਕਿ ਉਸ ਨੇ ਇਲਾਜ ਲਈ ਪੈਸਾ ਖਰਚਣਾ ਹੈ, he is the best judge..........

**Mr. Speaker :** Thank you.

ਸ਼੍ਰੀ ਮਨੋਰੰਜਨ ਕਾਲੀਆ: ਸਪੀਕਰ ਸਾਹਿਬ, ਸਿਹਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਗੱਲਾਂ ਨੂੰ ਧਿਆਨ ਵਿੱਚ ਰੱਖਣ।

ਸਰਦਾਰ ਮਹੇਸ਼ਇੰਦਰ ਸਿੰਘ (ਬਾਘਾ ਪੁਰਾਣਾ) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਕਾਲ ਅਟੈਂਸ਼ਨ ਵੀ ਲਿਆਂਦੀ ਸੀ ਜਿਹੜੀ ਕਿ ਕੈਂਸਰ ਦੀਆਂ ਦਵਾਈਆਂ ਦੇ ਰੇਟਾਂ ਨਾਲ ਸਬੰਧਤ ਸੀ। ਤੁਸੀਂ ਮੈਨੂੰ ਇਕੋ ਹੀ ਸਪਲੀਮੈਂਟਰੀ ਦਿੱਤੀ ਸੀ, ਸ਼ਾਇਦ ਰੂਲ ਇਹੋ ਸੀ। ਪਰ ਮੈਨੂੰ ਉਸ ਤੇ ਸੈਟਿਸਫੈਕਸ਼ਨ ਨ ਹੀਂ ਹੋਈ, ਇਸ ਲਈ ਤੁਹਾਡੇ ਤੋਂ ਦੁਬਾਰਾ ਸਮਾਂ ਮੰਗਿਆ ਹੈ। ਸਮਾਂ ਦੇਣ ਲਈ ਤੁਹਾਡਾ ਧੰਨਵਾਦ। ਮੈਂ ਇਹ ਦੱਸਿਆ ਸੀ ਕਿ ਜਿਹੜੀ ਸਾਡੀ ਫਰੀਦਕੋਟ ਸਾਇੰਸ ਯੂਨੀਵਰਸਿਟੀ ਹੈ, ਉਸ ਦੇ ਵਾਈਸ ਚਾਂਸਲਰ ਸ਼੍ਰੀ ਐਸ.ਐਸ. ਗਿੱਲ ਨੇ ਟੈਂਡਰ ਕਾਲ ਕਰਕੇ ਦਵਾਈਆਂ ਮੰਗਾਈਆਂ। ਸਤਿਕਾਰਯੋਗ ਵਜ਼ੀਰ ਸਾਹਿਬ ਦਾ ਜਵਾਬ ਸੀ ਕਿ ਅਸੀਂ 72 ਦਵਾਈਆਂ ਦੇ ਟੈਂਡਰ ਕਰ ਦਿੱਤੇ ਹਨ। ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਕੇਵਲ 72 ਦਵਾਈਆਂ ਦਾ ਟੈਂਡਰ ਹੀ ਕਾਲ ਨਾ ਕਰਨ। ਕੈਂਸਰ ਲਈ ਜਿੰਨੀਆਂ ਵੀ ਸਾਰੀਆਂ ਦਵਾਈਆਂ ਹਨ, ਉਹ ਸਾਰੀਆਂ ਦਵਾਈਆਂ ਤੁਸੀਂ ਟੈਂਡਰ ਕਾਲ ਕਰਕੇ ਮੰਗਵਾਉ। ਜਿਹੜੀਆਂ ਵੈਲ-ਰਿਪਿਊਟਿਡ ਫਰਮਾਂ ਹਨ, ਅਗਰ ਤੁਸੀਂ ਉਨ੍ਹਾਂ ਕੋਲੋਂ ਦਵਾਈਆਂ ਲਵੋਗੇ ਤਾਂ ਜਿਹੜੀ ਦਵਾਈ 362●/- ਰੁਪਏ ਦੀ ਜਲੰਧਰ ਦੇ ਇਕ ਪ੍ਰਾਈਵੇਟ ਹਸਪਤਾਲ, ਪਟੇਲ ਹਸਪਤਾਲ ਵਿੱਚ ਮਿਲ ਰਹੀ ਹੈ, ਉਹ ਦਵਾਈ ਕੇਵਲ 26●/- ਰੁਪਏ ਦੀ ਸਾਡੇ ਫਰੀਦਕੋਟ ਡਿਗਰੀ ਕਾਲਜ ਵਿੱਚ ਮਿਲਦੀ ਹੈ। ਕਿੰਨਾ ਵੱਡਾ ਡਿਫਰੈਂਸ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਵੀ ਅਪੀਲ ਕੀਤੀ ਸੀ। ਮੈਂ ਹੁਣ ਵੀ ਉਨ੍ਹਾਂ ਨੂੰ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਜਿਹੜਾ 3●● ਕਰੋੜ ਰੁਪਿਆ ਰੱਖਿਆ ਹੈ, ਮਿਸਾਲ ਦੇ ਤੌਰ ਤੇ ਜੇਕਰ ਉਹ 1●,●●● ਲੋਕਾਂ ਲਈ ਸ਼ਫੀਸੈਂਟ ਹੈ, ਜੇ ਅਸੀਂ ਟੈਂਡਰ ਕਾਲ ਕਰਕੇ ਦਵਾਈਆਂ ਮੰਗਾਵਾਂਗੇ ਤਾਂ ਉਹ 5●,●●● ਲੋਕਾਂ ਲਈ ਸ਼ਫੀਸੈਂਟ ਹੋਣਗੀਆਂ। ਧੰਨਵਾਦ।

ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸਰ, ਮੈਨੂੰ ਲੱਗਦਾ ਹੈ ਕਿ ਮੈਂ ਇਸ ਦਾ ਜਵਾਬ ਦਿੱਤਾ ਸੀ, ਇਨ੍ਹਾਂ ਨੇ ਨਹੀਂ ਸੁਣਿਆ ਹੋਣਾ। ਮੈਂ ਹੁਣ ਇਸ ਨੂੰ ਕਲੀਅਰ ਕਰਨ ਲੱਗਾ ਹਾਂ। ਜਿਹੜਾ ਦਵਾਈਆਂ ਦੇ ਰੇਟਾਂ ਦਾ ਪ੍ਰਸ਼ਨ ਹੈ, ਉਨ੍ਹਾਂ ਲਈ ਟੈਂਡਰ ਕਰਕੇ, ਜਿਹੜੀਆਂ ਕੋਸਟਲੀ ਦਵਾਈਆਂ ਸਨ, ਉਨ੍ਹਾਂ ਦੇ ਰੇਟਾਂ ਨੂੰ ਰਿਡਿਊਸ ਕਰਨ ਲਈ ਅਸੀਂ ਕੰਪਨੀਆਂ ਨੂੰ ਮਨਾ ਲਿਆ ਹੈ ਅਤੇ ਅਸੀਂ 9●% ਡਿਸਕਾਊਂਟ ਲਿਆ ਹੈ। ਜੇਕਰ ਦਵਾਈ ਦੀ ਕੀਮਤ 1●●/- ਰੁਪਏ ਹੈ ਤਾਂ ਅਸੀਂ ਉਹ ਦਵਾਈ 1●/- ਰੁਪਏ ਦੀ ਲੈ ਕੇ ਦਿਆਂਗੇ। ਜਿਹੜੇ ਇੰਪੈਨਲਡ ਹਸਪਤਾਲ ਹਨ, ਉਨ੍ਹਾਂ ਨੂੰ ਅਸੀਂ ਦਵਾਈਆਂ ਦੇਣ ਵਾਸਤੇ ਕਹਾਂਗੇ ਅਤੇ ਨਾਲ ਹੀ ਕਹਾਂਗੇ ਕਿ ਉਹ ਰੇਟ ਡਿਸਪਲੇਅ ਕਰਨ ਕਿ ਇਹ ਦਵਾਈਆਂ ਇਸ

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

ਰੇਟ ਤੇ ਮਿਲਣਗੀਆਂ। ਦੂਸਰੀ ਗੱਲ ਜਿਹੜੀ ਕਾਲੀਆ ਜੀ ਨੇ ਕਹੀ ਹੈ ਕਿ ਮਰੀਜ਼ਾਂ ਨੂੰ ਸਿੱਧੇ ਪੈਸੇ ਦੇ ਦਿੱਤੇ ਜਾਣ ਜਾਂ ਪੈਸੇ ਦੇਣ ਵਿੱਚ ਸਮਾਂ ਬਹੁਤ ਲਗਦਾ ਹੈ, ਅਸੀਂ ਉਹ ਸਮਾਂ ਕੱਟ-ਸ਼ਾਰਟ ਕਰ ਦਿੱਤਾ ਹੈ। ਹੁਣ ਨਾ ਤਾਂ ਸਿਵਲ ਸਰਜਨ ਕੋਲ ਜਾਣ ਦੀ ਲੋੜ ਹੈ ਅਤੇ ਨਾ ਹੀ ਡਿਪਟੀ ਕਮਿਸ਼ਨਰ ਕੋਲ ਜਾਣ ਦੀ ਲੋੜ ਹੈ। ਹੁਣ ਜਿਸ ਹਸਪਤਾਲ ਵਿੱਚ ਮਰੀਜ਼ ਡਿਕਲੇਅਰ ਹੋ ਗਿਆ ਕਿ ਇਸ ਦਾ ਕੈਂਸਰ ਦਾ ਟਰੀਟਮੈਂਟ ਹੋਣਾ ਹੈ, ਉਹ ਜਦੋਂ ਨੋਟੀਫਾਈ ਕਰੇਗਾ, ਉਹ ਸਿੱਧਾ ਡਾਇਰੈਕਟਰ ਕੋਲ ਆਵੇਗਾ ਅਤੇ ਅਸੀਂ within no time ਮੂਵ ਕਰਕੇ ਉਹ ਪੈਸਾ ਮਨਜ਼ੂਰ ਕਰਕੇ ਦਿਆਂਗੇ। ਲੇਕਿਨ at the same time ਅਸੀਂ ਉਨ੍ਹਾਂ ਨੂੰ ਇਹ ਵੀ ਕਹਾਂਗੇ ਕਿ ਅਸੀਂ ਇਹ ਪੈਸਾ ਮਨਜ਼ੂਰ ਕਰ ਰਹੇ ਹਾਂ, ਤੁਸੀਂ ਇਲਾਜ ਸ਼ੁਰੂ ਕਰੋ। ਪੈਸਾ ਤੁਹਾਨੂੰ ਪਹੁੰਚ ਜਾਵੇਗਾ। ਇਹ ਸਭ ਕੁਝ ਸਾਨੂੰ ਇਸ ਕਰਕੇ ਕਰਨਾ ਪਿਆ ਹੈ ਕਿਉਂਕਿ ਮਰੀਜ਼ ਨੂੰ ਇਲਾਜ ਕਰਾਉਣ ਵਿੱਚ ਦੇਰ ਲਗਦੀ ਸੀ ਅਤੇ ਕਈ ਵਾਰ ਮਰੀਜ਼ ਦੀ ਹਾਲਤ ਬਹੁਤ ਖਰਾਬ ਹੋ ਜਾਂਦੀ ਸੀ। ਅਗਰ ਕਿਸੇ ਮੈਂਬਰ ਸਾਹਿਬ ਦਾ ਕੋਈ ਹੋਰ ਵੀ ਸੁਝਾਓ ਹੈ ਤਾਂ ਉਹ ਮੈਨੂੰ ਦੱਸ ਦੇਣ। ਜਿਥੋਂ ਤੱਕ ਸਿਹਤ ਮਹਿਕਮੇ ਦਾ ਸਵਾਲ ਹੈ, ਸਾਡੇ ਮੁੱਖ ਮੰਤਰੀ ਸਾਹਿਬ ਨੇ ਪੈਸੇ ਦੀ ਕੋਈ ਕਮੀ ਨਹੀਂ ਛੱਡੀ, we are getting funds ਅਗਰ ਕੋਈ ਹੋਰ ਲੋੜ ਹੋਵੇਗੀ ਤਾਂ ਜੋ ਵੀ ਫੰਡ ਅਸੀਂ ਇਸ ਲਈ ਰੇਜ਼ ਕਰਨੇ ਹਨ ਸਾਡੀ ਕੋਸ਼ਿਸ਼ ਹੈ ਕਿ ਮਰੀਜ਼ਾਂ ਦਾ ਕੈਂਸਰ ਦਾ ਮੁੱਢਲੀ ਸਟੇਜ ਤੇ ਹੀ ਇਲਾਜ ਹੋ ਜਾਵੇ। ਇਸ ਲਈ ਉਨ੍ਹਾਂ ਨੂੰ ਅਵੇਅਰ ਵੀ ਕੀਤਾ ਜਾਵੇ, ਡਾਇਗਨੋਜ਼ ਵੀ ਪ੍ਰਾਪਰ ਹੋਵੇ ਅਤੇ ਉਨ੍ਹਾਂ ਦਾ ਇਲਾਜ ਵੀ ਹੋਵੇ। We are taking these steps on war-footing against cancer and drug de-addiction ਵਾਸਤੇ ਵੀ ਇਹ ਜਿਹੜਾ ਬਿਲ ਲਿਆਂਦਾ ਹੈ, ਅਸੀਂ ਲੋਕਾਂ ਨੂੰ ਐਜੂਕੇਟ ਕਰਨ ਵਾਸਤੇ ਪੂਰਾ ਜ਼ੋਰ ਲਾਇਆ ਹੈ।

ਸ਼੍ਰੀ ਮਨੋਰੰਜਨ ਕਾਲੀਆ : ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਹੀ ਸੀ ਕਿ ਅਸੀਂ ਕੁਝ ਕੈਂਸਰ ਹਸਪਤਾਲ ਇੰਮਪੈਨਲ ਕੀਤੇ ਹਨ। ਜਦੋਂ ਚੈੱਕ ਉਨ੍ਹਾਂ ਕੋਲ ਜਾਂਦਾ ਹੈ ਤਾਂ ਉਹ ਕੀ ਕਰਦੇ ਹਨ ਕਿ ਜਿਹੜੀ ਤਿੰਨ ਹਜ਼ਾਰ ਦੀ ਦਵਾਈ ਹੈ, ਉਹ ਮਾਰਕੀਟ ਪ੍ਰਾਈਸ ਤੇ 12,●●●/- ਰੁਪਏ ਦੀ ਦੇ ਰਹੇ ਹਨ। ਸਵਾਲ ਇਹ ਹੈ ਕਿ ਜੇ ਮਰੀਜ਼ ਨੂੰ ਇੰਡੀਵਿਜ਼ੂਅਲੀ ਚੈੱਕ ਚਲਾ ਜਾਵੇਗਾ, ਉਸ ਨੂੰ ਪਤਾ ਹੈ ਕਿ ਮੈਨੂੰ ਇਸ ਜਗ੍ਹਾ ਤੋਂ ਸਸਤੀ ਦਵਾਈ ਮਿਲਦੀ ਹੈ। ਇਹ ਦੇਖਣ ਵਿੱਚ ਆਇਆ ਹੈ ਕਿ ਉਸੇ ਹਸਪਤਾਲ ਵਿੱਚੋਂ ਜੇ ਮਰੀਜ਼ ਪੱਲਿਉਂ ਪੈਸੇ ਖਰਚ ਕਰਦਾ ਹੈ ਤੇ ਉਸ ਨੂੰ 3●●●/- ਰੁਪਏ ਦੀ ਦਵਾਈ ਮਿਲਦੀ ਹੈ ਤੇ ਜਿਸ ਦਿਨ ਸਰਕਾਰੀ ਪੈਸੇ ਆ ਗਏ ਤੇ ਹਸਪਤਾਲ ਵਾਲੇ 12,●●●/- ਰੁਪਏ ਦੇ ਹਿਸਾਬ ਨਾਲ ਚਾਰਜ ਕਰਨਾ ਸ਼ੁਰੂ ਕਰ ਦਿੰਦੇ ਹਨ ਤਾਂ ਕਿ ਡੇਢ ਲੱਖ ਰੁਪਿਆ ਜਲਦੀ ਮੁੱਕ ਜਾਵੇ ਤੇ ਫਿਰ ਪੱਲਿਉ ਮਰੀਜ਼ ਪੈਸੇ ਖਰਚ ਕਰੇ। ਸੋ, ਇਸ ਦਾ ਪ੍ਰਬੰਧ ਕਰਨਾ ਜ਼ਰੂਰੀ ਹੈ ਤੇ ਮੇਰਾ ਸੁਝਾਓ ਹੈ ਕਿ ਜੇ ਅਸੀਂ ਮਰੀਜ਼ ਨੂੰ ਇੰਡੀਵਿਜ਼ੂਅਲੀ ਪੈਸੇ ਦੇ ਦੇਵਾਂਗੇ ਤਾਂ He is the best Judge ਕਿਉਂਕਿ ਉਸ ਨੇ ਆਪਣੇ ਤੇ ਪੈਸਾ ਖਰਚ

ਕਰਨਾ ਹੈ। ਉਸ ਤੇ ਅਸੀਂ ਭਰੋਸਾ ਕਰੀਏ ਕਿਉਂਕਿ ਉਸ ਨੂੰ ਤਾਂ ਕੈਂਸਰ ਹੋ ਗਿਆ ਹੈ ਤੇ ਪਤਾ ਵੀ ਹੈ ਕਿ ਉਸ ਨੇ ਬਚਣਾ ਨਹੀਂ ਹੈ। ਭਾਵੇਂ ਕੁਝ ਦੇਰ ਅਸੀਂ ਉਸ ਦੀ ਮ੍ਰਿਤੂ ਦਾ ਸਮਾਂ ਪਰਲੌਂਗ ਕਰ ਸਕਦੇ ਹਾਂ। ਜੇ ਉਸ ਨੂੰ ਪੈਸੇ ਦੇ ਦੇਈਏ ਤਾਂ ਬਿਹਤਰ ਹੋਵੇਗਾ ਤੇ ਜੇ ਤੁਸੀਂ ਹਸਪਤਾਲ ਨੂੰ ਸਿੱਧੇ ਪੈਸੇ ਦੇਣੇ ਹਨ ਤਾਂ ਇਹ ਪ੍ਰੋਵੀਜ਼ਨ ਹੋਵੇ ਕਿਉਂਕਿ ਜੇ 3●●●/- ਰੁਪਏ ਦੀ ਦਵਾਈ ਜੇ ਉਹ ਪ੍ਰਾਈਵੇਟ ਤੌਰ ਤੇ ਲੈ ਸਕਦਾ ਹੈ ਤਾਂ 12,●●●/- ਰੁਪਏ ਦੀ ਕਿਉਂ ਲਵੇ।

ਸਿਹਤ ਤੇ ਪਰਿਵਾਰ ਭਲਾਈ ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਲੱਗਦਾ ਹੈ ਕਿ ਮੇਰੇ ਗੱਲ ਧਿਆਨ ਨਾਲ ਨਹੀਂ ਸੁਣੀ। ਇਨ੍ਹਾਂ ਨੂੰ ਜੇ ਸੰਗ ਹੈ ਤਾਂ ਇਹ ਮੇਰੇ ਕੋਲ ਆ ਕੇ ਮੈਨੂੰ ਸਮਝਾ ਦੇਣ। (ਵਿਘਨ) ਪਹਿਲਾਂ ਮੇਰੀ ਗੱਲ ਸੁਣੋ। ਇਹ ਤਾਂ ਮੇਰਾ ਨਾਂ ਲੈਣ ਤੋਂ ਸੰਗਦੇ ਹਨ। ਮੈਂ ਇਹ ਗੱਲ ਕਹਿੰਦਾ ਹਾਂ ਕਿ ਅਸੀਂ ਕਿਹਾ ਹੈ ਕਿ ਜਿਹੜੇ ਇੰਪੈਨਲਡ ਹਸਪਤਾਲ ਹਨ...... (ਵਿਘਨ) ਤੁਸੀਂ ਤਾਂ ਮੇਰਾ ਨਾਂ ਲੈਣ ਤੋਂ ਵੀ ਸੰਗਦੇ ਹੋ। ਤੁਸੀਂ ਤਾਂ ਇਹ ਵੀ ਨਹੀਂ ਕਿਹਾ ਕਿ ਸਿਹਤ ਮੰਤਰੀ ਕੁਝ ਕਰ ਰਿਹਾ ਹੈ। ਮੈਂ ਇਹ ਕਹਿ ਰਿਹਾ ਹਾਂ ਕਿ ਇੰਪੈਨਲਡ ਹਸਪਤਾਲ ਦੇ ਬਾਹਰ ਦਵਾਈਆਂ ਦੀ ਲਿਸਟ ਲਗਾਈ ਜਾਵੇਗੀ। ਮੈਂ ਇਹ ਬੋਲਿਆ ਸੀ ਪਰ ਲੱਗਦਾ ਹੈ ਕਿ ਇਨ੍ਹਾਂ ਨੂੰ ਮੇਰੀ ਗੱਲ ਸੁਣੀ ਨਹੀਂ। ਇਹ ਫਿਰ ਵੀ ਮੇਰੇ ਕੋਲ ਦੁਬਾਰਾ ਆ ਜਾਣ। ਮੈਂ ਇਨ੍ਹਾਂ ਨੂੰ ਚਾਹ ਵੀ ਪਿਲਾਵਾਂਗਾ ਤੇ ਇਨ੍ਹਾਂ ਦੀ ਗੱਲ ਵੀ ਸੁਣਾਂਗਾ।

ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ) : ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਹਸਪਤਾਲ ਵਿੱਚ ਪੈਸਾ ਜਮ੍ਹਾਂ ਹੋ ਜਾਣ ਦੇ ਬਾਵਜੂਦ ਵੀ ਮਰੀਜ਼ ਦਾ ਇਲਾਜ ਹਸਪਤਾਲ ਵਾਲੇ ਸ਼ੁਰੂ ਨਹੀਂ ਕਰਦੇ ਤੇ ਉਹ ਕਹਿੰਦੇ ਹਨ ਕਿ 13,●●●/- ਰੁਪਏ ਹੋਰ ਜਮ੍ਹਾਂ ਕਰਵਾਓ ਜਾਂ 14,●●●/- ਰੁਪਏ ਹੋਰ ਜਮ੍ਹਾਂ ਕਰਵਾਓ ਜਦ ਕਿ ਪੂਰਾ ਪੈਸਾ ਪਹਿਲਾਂ ਜਮ੍ਹਾਂ ਹੋ ਜਾਂਦਾ ਹੈ। ਗੁਰੂ ਰਾਮਦਾਸ ਹਸਪਤਾਲ, ਅੰਮ੍ਰਿਤਸਰ ਦਾ ਇਹ ਇੰਸੀਡੈਂਟ ਹੈ ਤੇ ਮੈਂ ਉਥੇ ਕੱਲ੍ਹ ਗੱਲ ਵੀ ਕੀਤੀ ਸੀ। ਜਿਸ ਆਦਮੀ ਕੋਲ ਇਲਾਜ ਕਰਵਾਉਣ ਲਈ ਪੈਸਾ ਨਹੀਂ ਹੈ ਤੇ ਸਰਕਾਰ ਡੇਢ ਲੱਖ ਰੁਪਏ ਉਸ ਦੇ ਨਾਂ ਤੇ ਜਮ੍ਹਾਂ ਵੀ ਕਰਵਾ ਰਹੀ ਹੈ ਪਰ ਹਸਪਤਾਲ ਵਾਲੇ ਹੱਥ ਲਗਾਉਣ ਨੂੰ ਤਿਆਰ ਨਹੀਂ ਹਨ। ਇਸ ਲਈ ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇੰਨਾ ਵਧੀਆ ਪੁੰਨ ਦਾ ਕੰਮ ਹੋ ਰਿਹਾ ਹੈ ਤੇ ਕੋਈ ਡਾਇਰੈਕਸ਼ਨ ਇਨ੍ਹਾਂ ਵੱਲੋਂ ਜਾਵੇ ਤੇ ਜਾਂਦੇ ਹੀ ਇਲਾਜ ਸ਼ੁਰੂ ਹੋ ਜਾਵੇ ਤੇ ਉਹ ਹਸਪਤਾਲ ਵਾਲੇ 13,●●●/- ਰੁਪਿਆ ਹੋਰ ਨਾ ਮੰਗਣ।

ਮਾਨਯੋਗ ਸਪੀਕਰ : ਮਿੱਤਲ ਜੀ, ਲੱਗਦਾ ਹੈ ਕਿ ਤੁਸੀਂ ਸੁਣਿਆ ਨਹੀਂ। ਇਨ੍ਹਾਂ ਦਾ ਕਹਿਣਾ ਹੈ ਕਿ ਕਈ ਵਾਰ ਆਪਾਂ ਚੈੱਕ ਵੀ ਭੇਜ ਦਿੰਦੇ ਹਾਂ ਲੇਕਿਨ ਹਸਪਤਾਲ ਵਾਲੇ ਫਿਰ ਇਲਾਜ ਸ਼ੁਰੂ ਨਹੀਂ ਕਰਦੇ। ਉਨ੍ਹਾਂ ਨੂੰ ਸ਼ੱਕ ਹੁੰਦਾ ਹੈ ਕਿ ਇਹ ਚੈੱਕ ਆਨਰ ਹੋਵੇ ਕਿ ਨਾ ਹੋਵੇ।

ਸਿਹਤ ਤੇ ਪਰਿਵਾਰ ਭਲਾਈ ਮੰਤਰੀ : ਸਪੀਕਰ ਸਾਹਿਬ, ਮੈਂ ਇੱਕ ਦਿਨ ਪਹਿਲਾਂ ਵੀ ਜਵਾਬ ਦਿੱਤਾ ਸੀ ਤੇ ਫਿਰ ਰਿਪੀਟ ਕਰਦਾ ਹਾਂ।

ਮਾਨਯੋਗ ਸਪੀਕਰ : ਉਨ੍ਹਾਂ ਦੇ ਕਹਿਣ ਦਾ ਮਤਲਬ ਹੈ ਕਿ ਚੈੱਕ ਆਉਣ ਦੇ ਬਾਵਜੂਦ ਵੀ ਇਲਾਜ ਲੇਟ ਕਰਦੇ ਹਨ।

ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ : ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਸਰਕਾਰ ਵੱਲੋਂ ਡੇਢ ਲੱਖ ਰੁਪਿਆ ਅਕਾਊਂਟ ਵਿੱਚ ਜਾਣ ਦੇ ਬਾਅਦ ਵੀ ਇਲਾਜ ਸ਼ੁਰੂ ਕਰਨ ਲਈ 13,●●●/- ਰੁਪਏ ਹੋਰ ਜਮ੍ਹਾਂ ਕਰਵਾਉਣ ਵਾਸਤੇ ਕਹਿੰਦੇ ਹਨ।

ਸਿਹਤ ਤੇ ਪਰਿਵਾਰ ਭਲਾਈ ਮੰਤਰੀ : ਸਪੀਕਰ ਸਾਹਿਬ, ਮੈਂ ਇਸੇ ਕਰਕੇ ਦੱਸ ਰਿਹਾ ਹਾਂ ਕਿਉਂਕਿ ਕੁਝ ਹਸਪਤਾਲ ਜਿਹੜੇ ਇੰਪੈਨਲਡ ਹਨ, ਉਨ੍ਹਾਂ ਦੀਆਂ ਸ਼ਿਕਾਇਤਾਂ ਆਈਆਂ ਹਨ। ਅਸੀਂ ਇਸ ਵਾਸਤੇ ਕਮੇਟੀ ਬਣਾਈ ਹੈ, ਉਹ ਕਮੇਟੀ ਰਿਪੋਰਟ ਲਿਆ ਰਹੀ ਹੈ। ਜਿੱਥੇ-ਜਿੱਥੇ ਇਸ ਤਰ੍ਹਾਂ ਦੀਆਂ ਸ਼ਿਕਾਇਤਾਂ ਹਨ। ਉਥੇ ਅਸੀਂ ਇੰਪੈਨਲਡਮੈਂਟ ਨਵੇਂ ਸਿਰ ਤੋਂ ਕਰਾਂਗੇ ਤਾਂ ਕਿ ਇਸ ਤਰ੍ਹਾਂ ਦੀ ਸ਼ਿਕਾਇਤ ਨਾ ਆਵੇ। ਜਿੱਥੇ ਪੈਸਾ ਚਲਾ ਗਿਆ, ਉਹ ਐਨਸ਼ਿਓਰ ਕਰਨ ਕਿ ਡਾਕਟਰ ਉਸ ਦਾ ਇਲਾਜ ਕਰਨ। ਇਹ ਨਾ ਹੋਵੇ ਕਿ ਇਹ ਪੈਸਾ ਨਾ ਖਰਚਣ ਤੇ ਨਵਾਂ ਪੈਸਾ ਮੰਗਣ ਤੇ ਮਰੀਜ਼ ਚਲਾ ਜਾਵੇ। ਐਸਾ ਨਹੀਂ ਹੋਵੇਗਾ। I assure ਅਸੀਂ ਅਜਿਹਾ ਨਹੀਂ ਹੋਣ ਦੇਵਾਂਗੇ।

ਸਰਦਾਰ ਬਲਵਿੰਦਰ ਸਿੰਘ ਬੈਂਸ (ਲੁਧਿਆਣਾ ਦੱਖਣੀ) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਅਤੇ ਸਿਹਤ ਮੰਤਰੀ ਮਿੱਤਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕੈਂਸਰ ਦੇ ਸਬੰਧ ਵਿੱਚ ਅਤੇ ਨੌਜਵਾਨਾਂ ਦੇ ਨਸ਼ਿਆਂ ਦੇ ਸਬੰਧ ਵਿੱਚ ਨਸ਼ੇ ਰੋਕਣ ਲਈ ਬਿਲ ਲੈ ਕੇ ਆਂਦਾ ਹੈ ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀ ਜਵਾਨੀ ਅੱਜ ਹੌਲੀ-ਹੌਲੀ ਨਸ਼ਿਆਂ ਵੱਲ ਤੁਰੀ ਜਾਂਦੀ ਹੈ। ਜਦੋਂ ਮੈਂ ਨੇੜੇ ਹੋ ਕੇ ਦੇਖਦਾ ਹਾਂ ਕਿ ਇਸ ਦਾ ਕਾਰਨ ਕੀ ਹੈ? ਸਪੀਕਰ ਸਾਹਿਬ, ਇੱਕ ਮਾਤਾ-ਪਿਤਾ ਭੁੱਖੇ ਰਹਿ ਕੇ ਬੱਚੇ ਨੂੰ ਪੜ੍ਹਾਉਂਦੇ ਹਨ। ਬੱਚੇ ਦੀ ਡਿਗਰੀ ਹੋ ਗਈ ਪਰ ਨੌਕਰੀ ਨਹੀਂ ਮਿਲ ਸਕੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੱਚਾ ਦੋ-ਤਿੰਨ ਮਹੀਨੇ ਗੇੜੇ ਕੱਢਦਾ ਹੈ ਅਤੇ ਅੱਕ ਕੇ ਜਦੋਂ ਰੋਜ਼ ਘਰ ਆ ਕੇ ਆਖਦਾ ਹੈ ਕਿ ਮਾਂ! ਮੈਨੂੰ ਨੌਕਰੀ ਨਹੀਂ ਮਿਲੀ ਤਾਂ ਕੁਝ ਮਹੀਨਿਆਂ ਬਾਅਦ ਮਾਂ ਵੀ ਖਿਝ ਕੇ ਬੋਲਦੀ ਹੈ ਕਿ ਕਾਕਾ! ਅਸੀਂ ਤੈਨੂੰ ਭੁੱਖੇ ਰਹਿ ਕੇ ਪੜ੍ਹਾਇਆ ਹੈ। ਜੇ ਤੈਨੂੰ ਨੌਕਰੀ ਨਹੀਂ ਮਿਲਦੀ, ਫਿਰ ਘਰ ਛੱਡ ਦੇ। ਮਾਂ ਦੇ ਮਨ ਦੀ ਅਵੱਸਥਾ ਹੋਰ ਹੁੰਦੀ ਹੈ ਕਿ ਸ਼ਾਇਦ ਇੰਨਾ ਕਹਿਣ ਨਾਲ ਬੱਚਾ ਕਿਤੇ ਨਾ ਕਿਤੇ ਕੰਮ ਤੇ ਲੱਗ ਜਾਵੇਗਾ ਪਰ ਕੰਮ ਮਿਲਦਾ ਨਹੀਂ ਅਤੇ ਬੱਚਾ ਸ਼ਾਮ ਨੂੰ ਨਸ਼ੇ ਵੱਲ ਜਾਂਦਾ ਹੈ ਅਤੇ ਕਈ-ਕਈ ਦਿਨ ਨਸ਼ਾ ਕਰਦਾ ਹੈ। ਮੈਂ ਸਮਝਦਾ ਹਾਂ ਕਿ ਇਹ ਕੈਂਸਰ ਤੋਂ ਵੀ ਭੈੜੀ ਬਿਮਾਰੀ ਹੈ। ਕੈਂਸਰ ਦੇ ਮਰੀਜ਼ ਦਾ ਤਾਂ ਪਤਾ ਹੁੰਦਾ ਹੈ ਕਿ ਬਚਣਾ

ਨਹੀਂ ਪਰ ਜਿਹੜਾ ਬੱਚਾ ਨਸ਼ੇ ਵੱਲ ਤੁਰ ਜਾਂਦਾ ਹੈ। ਕਈ ਵਾਰ ਆਪਾਂ ਅਖਬਾਰਾਂ ਦੀਆਂ ਸੁਰਖੀਆਂ ਪੜ੍ਹਦੇ ਹਾਂ, ਫਿਰ ਨਸ਼ਾ ਨਾ ਪੂਰਾ ਹੋਣ ਕਾਰਨ ਉਹ ਬੱਚਾ ਆਪਣੇ ਮਾਂ-ਬਾਪ ਦਾ ਮਰਡਰ ਵੀ ਕਰਦਾ ਹੈ ਪਰ ਮੈਂ ਮੁੱਖ ਮੰਤਰੀ ਸਾਹਿਬ ਨੂੰ ਅਪੀਲ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਸਾਡੀ ਐਜੂਕੇਸ਼ਨ ਹੈ, ਉਸ ਨੂੰ ਦਸਵੀਂ ਤੋਂ ਬਾਅਦ ਦੋ ਸਾਲ, ਜਿਹੜੇ ਸਾਡੇ ਗਰੀਬ ਬੱਚੇ ਅਗਾਂਹ ਨਹੀਂ ਪੜ੍ਹ ਸਕਦੇ, ਉਸ ਐਜੂਕੇਸ਼ਨ ਨੂੰ ਕਿੱਤਾ ਮੁਖੀ ਕੀਤਾ ਜਾਵੇ ਤਾਂ ਕਿ ਉਹ ਦੋ ਸਾਲਾਂ ਵਿੱਚ ਜਿਹੜਾ ਨੌਜਵਾਨ ਅਗਾਂਹ ਨਹੀਂ ਪੜ੍ਹ ਸਕਦਾ, ਉਹ ਟਰਨਰ ਬਣ ਸਕਦਾ ਹੈ, ਉਹ ਖਰਾਦ ਦਾ ਕੰਮ ਕਰ ਸਕਦਾ ਹੈ........

ਮਾਨਯੋਗ ਸਪੀਕਰ : ਬੈਂਸ ਸਾਹਿਬ, ਇਸ ਨਾਲ ਇਸ ਦਾ ਕੋਈ ਸਬੰਧ ਹੈ?

ਸਰਦਾਰ ਬਲਵਿੰਦਰ ਸਿੰਘ ਬੈਂਸ : ਸਬੰਧ ਹੈ ਜੀ। ਸਪੀਕਰ ਸਾਹਿਬ, ਜਵਾਨੀ ਬਿਜਲੀ ਵਰਗੀ ਵਸਤੂ ਹੈ। ਜੇ ਵਰਤ ਲਈ ਤਾਂ ਤੁਹਾਡੀ, ਨਾ ਵਰਤੀ ਤਾਂ ਨਸ਼ੇ ਦੀ ਬੋਤਲ ਵੱਲ ਨੂੰ ਮੁੜ ਜਾਂਦੀ ਹੈ। ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਕਹਿਣਾ ਚਾਹੁੰਦਾ ਹਾਂ ਅਤੇ ਐਜੂਕੇਸ਼ਨ ਵਿੱਚ ਸਮਾਂ ਮੰਗ ਕਰਦਾ ਹੈ ਕਿ ਚੇਂਜ ਲੈ ਕੇ ਆਈਏ। ਜਦੋਂ ਐਜੂਕੇਸ਼ਨ ਵਿੱਚ ਚੇਂਜ ਆ ਗਈ, ਜਵਾਨੀ ਨੂੰ ਕੰਮ ਤੇ ਲਗਾ ਦਿੱਤਾ ਤਾਂ ਮੈਂ ਸਮਝਦਾ ਹਾਂ ਕਿ ਉਹ ਨਸ਼ਿਆਂ ਤੋਂ ਪਾਸਾ ਵੱਟ ਸਕਦੀ ਹੈ। ਇੰਨਾ ਕੁਝ ਆਖਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

ਸ਼੍ਰੀ ਮਨੋਰੰਜਨ ਕਾਲੀਆ : ਸਪੀਕਰ ਸਾਹਿਬ, ਇਸ ਵਿੱਚ ਓ.ਪੀ.ਡੀ. ਚਾਰਜਜ਼, ਬੈੱਡ ਚਾਰਜਜ਼ ਅਤੇ ਟੈਸਟਿੰਗ ਚਾਰਜਜ਼ ਐਕਸਕਲੂਡਿਡ ਹਨ, ਉਸ ਨੂੰ ਇਨਕਲੂਡ ਕਰ ਲੈਣ। ਮੇਰੀ ਮਾਨਯੋਗ ਸਿਹਤ ਮੰਤਰੀ ਜੀ ਨੂੰ ਇੰਨੀ ਪ੍ਰਾਰਥਨਾ ਹੈ ਕਿ ਇਸ ਦੇ ਚਾਰਜਜ਼ ਲਏ ਜਾਂਦੇ ਹਨ....

ਮਾਨਯੋਗ ਸਪੀਕਰ : ਨਾਂ ਤੁਸੀਂ ਫਿਰ ਨਹੀਂ ਲਿਆ, ਉਨ੍ਹਾਂ ਨੇ ਫਿਰ ਨਰਾਜ਼ ਹੋ ਜਾਣਾ ਹੈ।

ਸ਼੍ਰੀ ਮਨੋਰੰਜਨ ਕਾਲੀਆ : ਇਹ ਐਕਸਕਲੂਡ ਕੀਤੇ ਹਨ, ਇਹ ਪੇਸ਼ੈਂਟ ਕੋਲੋਂ ਲਏ ਜਾਂਦੇ ਹਨ.......

ਮਾਨਯੋਗ ਸਪੀਕਰ : ਨਾਮ ਤੁਸੀਂ ਫਿਰ ਨਹੀਂ ਲਿਆ, ਉਨ੍ਹਾਂ ਨੇ ਫਿਰ ਨਰਾਜ਼ ਹੋ ਜਾਣਾ ਹੈ।

ਸ਼੍ਰੀ ਮਨੋਰੰਜਨ ਕਾਲੀਆ : ਮੈਂ ਤੁਹਾਡੇ ਦੁਆਰਾ ਰਿਕੁਐਸਟ ਕਰਦਾ ਹਾਂ ਜੀ ਕਿ ਇਹ ਇਨਕਲੂਡ ਕਰ ਲਏ ਜਾਣ।

ਮਾਨਯੋਗ ਸਪੀਕਰ: ਕਿਸੇ ਨੇ ਹੋਰ ਤਾਂ ਨਹੀਂ ਬੋਲਣਾ?

(ਇਸ ਸਮੇਂ ਕੋਈ ਵੀ ਹੋਰ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 2

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 3

ਮਾਨਯੋਗ ਸਪੀਕਰ : ਸ਼੍ਰੀ ਮਦਨ ਮੋਹਨ ਮਿੱਤਲ, ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਵੱਲੋਂ ਸੋਧਨਾ ਨੋਟਿਸ ਦਿੱਤਾ ਗਿਆ ਹੈ। ਮੰਤਰੀ ਜੀ ਸੋਧਨਾ ਪੇਸ਼ ਕਰਨ।

ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿੱਲ, 2013 ਵਿੱਚ ਕਲਾਜ਼ 3 ਲਈ ਹੇਠ ਲਿਖੀ ਕਲਾਜ਼ ਬਦਲ ਦਿੱਤੀ ਜਾਵੇ, ਅਰਥਾਤ-

1) ਕਲਾਜ਼ 3 (vi) ਵਿੱਚ ਪ੍ਰਮੁੱਖ ਸਕੱਤਰ, ਸਿਹਤ ਅਤੇ ਪਰਿਵਾਰ ਭਲਾਈ, ਪੰਜਾਬ ਦੇ ਵਿਰੁੱਧ ਲਿਖੇ ਸ਼ਬਦ "ਮੈਂਬਰ" ਲਈ ਸ਼ਬਦ 'ਮੈਂਬਰ ਸਕੱਤਰ' ਰੱਖ ਦਿੱਤੇ ਜਾਣਗੇ;

ਅਤੇ

2) ਕਲਾਜ਼ 3 (ix) ਵਿੱਚ ਪ੍ਰਮੁੱਖ ਸਕੱਤਰ, ਡਾਕਟਰੀ ਸਿੱਖਿਆ ਅਤੇ ਖੋਜ ਦੇ ਵਿਰੁੱਧ ਲਿਖੇ ਸ਼ਬਦ 'ਮੈਂਬਰ ਸਕੱਤਰ' ਲਈ ਸ਼ਬਦ 'ਮੈਂਬਰ' ਰੱਖ ਦਿੱਤਾ ਜਾਵੇਗਾ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿੱਲ, 2013 ਵਿੱਚ ਕਲਾਜ਼ 3 ਹੇਠ ਲਿਖੀ ਬਦਲ ਦਿੱਤੀ ਜਾਵੇ ਅਰਥਾਤ–

1) ਕਲਾਜ਼ 3 (vi) ਵਿੱਚ ਪ੍ਰਮੁੱਖ ਸਕੱਤਰ, ਸਿਹਤ ਅਤੇ ਪਰਿਵਾਰ ਭਲਾਈ, ਪੰਜਾਬ ਦੇ ਵਿਰੁੱਧ ਲਿਖੇ ਸ਼ਬਦ "ਮੈਂਬਰ" ਲਈ ਸ਼ਬਦ 'ਮੈਂਬਰ ਸਕੱਤਰ' ਰੱਖ ਦਿੱਤੇ ਜਾਣਗੇ;

ਅਤੇ

2) ਕਲਾਜ਼ 3 (ix) ਵਿੱਚ, ਪ੍ਰਮੁੱਖ ਸਕੱਤਰ, ਡਾਕਟਰੀ ਸਿੱਖਿਆ ਅਤੇ ਖੋਜ ਦੇ ਵਿਰੁੱਧ ਲਿਖੇ ਸ਼ਬਦ 'ਮੈਂਬਰ ਸਕੱਤਰ' ਲਈ ਸ਼ਬਦ 'ਮੈਂਬਰ' ਰੱਖ ਦਿੱਤਾ ਜਾਵੇਗਾ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿੱਲ, 2013 ਵਿੱਚ, ਕਲਾਜ਼ 3 ਲਈ ਹੇਠ ਲਿਖੀ ਕਲਾਜ਼ ਬਦਲ ਦਿੱਤੀ ਜਾਵੇ ਅਰਥਾਤ–

1) ਕਲਾਜ਼ 3 (vi) ਵਿੱਚ ਪ੍ਰਮੁੱਖ ਸਕੱਤਰ, ਸਿਹਤ ਅਤੇ ਪਰਿਵਾਰ ਭਲਾਈ, ਪੰਜਾਬ ਦੇ ਵਿਰੁੱਧ ਲਿਖੇ ਸ਼ਬਦ "ਮੈਂਬਰ" ਲਈ ਸ਼ਬਦ 'ਮੈਂਬਰ ਸਕੱਤਰ' ਰੱਖ ਦਿੱਤੇ ਜਾਣਗੇ;

ਅਤੇ

2) ਕਲਾਜ਼ 3 (ix) ਵਿੱਚ ਪ੍ਰਮੁੱਖ ਸਕੱਤਰ, ਡਾਕਟਰੀ ਸਿੱਖਿਆ ਅਤੇ ਖੋਜ ਦੇ ਵਿਰੁੱਧ ਲਿਖੇ ਸ਼ਬਦ 'ਮੈਂਬਰ ਸਕੱਤਰ' ਲਈ ਸ਼ਬਦ 'ਮੈਂਬਰ' ਰੱਖ ਦਿੱਤਾ ਜਾਵੇਗਾ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 3 ਸੋਧੇ ਅਨੁਸਾਰ ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

[ਮਾਨਯੋਗ ਸਪੀਕਰ]

ਕਲਾਜ਼ਾਂ 4 ਤੋਂ 13

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 4 ਤੋਂ 13 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ਾਂ 4 ਤੋਂ 13 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ–ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨਗੇ।

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 3. THE PUNJAB MUNICIPAL CORPORATION (AMENDMENT) BILL, 2013

ਮਾਨਯੋਗ ਸਪੀਕਰ : ਹਾਂ ਜੀ ਅਗਲਾ ਬਿਲ, ਸ਼੍ਰੀ ਚੂਨੀ ਲਾਲ ਭਗਤ ਜੀ, ਸਥਾਨਕ ਸਰਕਾਰ ਮੰਤਰੀ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ ਪੇਸ਼ ਕਰਨਗੇ।

ਸਥਾਨਕ ਸਰਕਾਰ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) : ਸ਼੍ਰੀਮਾਨ ਜੀ, ਮੈਂ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ? ਹਾਂ ਜੀ, ਬੈਂਸ ਸਾਹਿਬ।

ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ) : ਸਪੀਕਰ ਸਾਹਿਬ, ਮੈਂ ਮਿਊਂਸਿਪਲ ਕਾਰਪੋਰੇਸ਼ਨ ਨਾਲ ਸਬੰਧਤ ਬਿੱਲ ਤੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗੈਸਟਰੋ ਦੀ ਬਿਮਾਰੀ ਦੇ ਨਾਲ ਹਰ ਸਾਲ ਲੁਧਿਆਣਾ ਸ਼ਹਿਰ ਦੇ ਗਿਆਸਪੁਰਾ, ਸ਼ੇਰਪੁਰ, ਢੰਡਾਰੀ, ਲੁਹਾਰਾ, ਮਤਲਬ ਕਿ ਜਿਥੇ ਲੇਬਰ ਵੱਸਦੀ ਹੈ ਉਥੇ ਵੱਡੀ ਪੱਧਰ ਤੇ ਗੈਸਟਰੋ ਦੀ ਬਿਮਾਰੀ ਨਾਲ ਬਹੁਤ ਸਾਰੀਆਂ ਮਨੁੱਖੀ ਜਾਨਾਂ ਜਾਂਦੀਆਂ ਹਨ। ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਬਠਿੰਡਾ ਬੈਲਟ ਦੇ ਵਿੱਚ ਆਰ.ਓ. ਸਿਸਟਮ ਲੋਕਾਂ ਨੂੰ ਸ਼ੁੱਧ ਪਾਣੀ ਵਾਸਤੇ ਲਗਾਏ ਹਨ। ਸੋ, ਮੇਰੀ ਬੇਨਤੀ ਹੈ ਕਿ ਨਗਰ ਨਿਗਮ ਕਾਰਪੋਰੇਸ਼ਨ ਵਲੋਂ ਇਨ੍ਹਾਂ ਇਲਾਕਿਆਂ ਦੇ ਆਰ.ਓ. ਸਿਸਟਮਜ਼ ਲਗਾਏ ਜਾਣ ਤਾਂ ਜੋ ਹਰ ਸਾਲ ਗੈਸਟਰੋ ਦੀ ਬਿਮਾਰੀ ਦੇ ਨਾਲ ਜੋ ਬੇਸ਼ਕੀਮਤੀ ਅਜਾਈਂ ਜਾਨਾਂ ਜਾਂਦੀਆਂ ਹਨ ਉਨ੍ਹਾਂ ਨੂੰ ਰੋਕਿਆ ਜਾ ਸਕੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਸਥਾਨਕ ਸਰਕਾਰ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) : ਸ਼੍ਰੀਮਾਨ ਜੀ , ਮੈਂ ਪ੍ਰਸਤਾਵ ਕਰਦਾ ਹਾਂ–

> ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

> ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

> ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 4. THE PUNJAB COMMUNITY PARTICIPATION IN MUNICIPALITIES BILL, 2013

ਮਾਨਯੋਗ ਸਪੀਕਰ : ਹਾਂ ਜੀ, ਅਗਲਾ ਬਿਲ, ਸ਼੍ਰੀ ਚੂਨੀ ਲਾਲ ਭਗਤ ਜੀ, ਸਥਾਨਕ ਸਰਕਾਰ ਮੰਤਰੀ ਬਿਲ ਪੇਸ਼ ਕਰਨਗੇ।

ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਚੂਨੀ ਲਾਲ ਭਗਤ): ਸ਼੍ਰੀਮਾਨ ਜੀ, ਮੈਂ ਪੰਜਾਬ ਨਗਰ ਪਾਲਿਕਾਵਾਂ ਵਿੱਚ ਸਮੂਹਿਕ ਹਿੱਸੇਦਾਰੀ ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

> ਕਿ ਪੰਜਾਬ ਨਗਰ ਪਾਲਿਕਾਵਾਂ ਵਿੱਚ ਸਮੂਹਿਕ ਹਿੱਸੇਦਾਰੀ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

> ਕਿ ਪੰਜਾਬ ਨਗਰ ਪਾਲਿਕਾਵਾਂ ਵਿੱਚ ਸਮੂਹਿਕ ਹਿੱਸੇਦਾਰੀ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।
>
> ਬਹਿਸ, ਜੇਕਰ ਕੋਈ ਹੋਵੇ? ਹਾਂ ਜੀ, ਸ਼੍ਰੀ ਸੋਮ ਪ੍ਰਕਾਸ਼ ਜੀ।

ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) : ਸਪੀਕਰ ਸਾਹਿਬ, ਸਥਾਨਕ ਸਰਕਾਰਾਂ ਵਿਭਾਗ ਵਿੱਚ ਸੁਧਾਰਾਂ ਦੀ ਕੜੀ ਨੂੰ ਜਾਰੀ ਰੱਖਦਿਆਂ ਹੋਇਆਂ ਮਾਨਯੋਗ ਮੰਤਰੀ, ਚੂਨੀ ਲਾਲ ਭਗਤ ਜੀ ਨੇ ਬਹੁਤ ਵਧੀਆ ਬਿਲ ਲਿਆਂਦਾ ਹੈ। ਇਸ ਵਿੱਚ ਜਿੱਥੇ ਪਹਿਲਾਂ ਸਿਰਫ਼ ਚੁਣੇ ਹੋਏ ਮੈਂਬਰ ਹੁੰਦੇ ਸੀ, ਹੁਣ ਨਵੇਂ ਬਿਲ ਦੇ ਸਿਸਟਮ ਮੁਤਾਬਿਕ ਏਰੀਆ ਸਭਾਵਾਂ ਅਤੇ ਵਾਰਡ ਕਮੇਟੀਆਂ ਬਣਾਉਣ ਦੀ ਇਨ੍ਹਾਂ ਨੇ ਪ੍ਰੋਵੀਜ਼ਨ ਕੀਤੀ ਹੈ। ਇਸ ਵਿੱਚ ਆਮ ਨਾਗਰਿਕਾਂ ਦੀ ਸ਼ਹਿਰ ਦੇ ਸਾਰੇ ਕੰਮਾਂ ਵਿੱਚ ਪਾਰਟੀਸੀਪੇਸ਼ਨ ਹੋਵੇਗੀ। ਏਰੀਆ ਸਭਾ ਦਾ ਜਿਹੜਾ ਕੰਸੈਪਟ ਹੈ ਇਕ ਵਾਰਡ ਦਾ ਕੰਸੈਪਟ ਹੈ। ਹੁਣ ਵਾਰਡ ਵਿੱਚ 3-1● ਤੱਕ ਏਰੀਆ ਸਭਾਵਾਂ ਬਣਾਉਣ ਦੀ ਤਜਵੀਜ਼ ਹੈ depending upon the size of the ward, ਜਿਸ ਵਿੱਚ ਸਾਰੇ ਵੋਟਰ ਹੋਣਗੇ ਅਤੇ ਇੱਕ ਪ੍ਰਤੀਨਿਧ ਸਰਕਾਰ ਵੱਲੋਂ ਨਾਮਜ਼ਦ ਹੋਵੇਗਾ। ਜਿਵੇਂ ਪਿੰਡਾਂ ਵਿੱਚ ਗ੍ਰਾਮ ਸਭਾ ਹੁੰਦੀ ਹੈ ਉਸੇ ਤਰ੍ਹਾਂ ਸਾਰੇ ਵਾਰਡਾਂ ਵਿੱਚ ਇਨ੍ਹਾਂ ਏਰੀਆ ਸਭਾਵਾਂ ਨੇ ਕੰਮ ਕਰਨਾ ਹੈ। ਉਹ ਸਾਰੇ ਕੰਮ ਜਿਹੜੇ ਇਹ ਕਰਵਾਉਣਾ ਚਾਹੁੰਦੇ ਹਨ, ਉਨ੍ਹਾਂ ਦੀ ਲਿਸਟ ਬਣਾ ਕੇ ਵਾਰਡ ਕਮੇਟੀ ਨੂੰ ਭੇਜਣਗੇ। ਵਾਰਡ ਕਮੇਟੀ ਦਾ ਕੰਸੈਪਟ ਇਹ ਹੈ ਕਿ ਇੱਕ ਵਾਰਡ ਵਿੱਚ ਵੀ ਇਹ ਹੋ ਸਕਦੀ ਹੈ ਜਾਂ 3-4 ਵਾਰਡਾਂ ਨੂੰ ਮਿਲਾ ਕੇ ਇਹ ਬਣਾਈ ਜਾ ਸਕਦੀ ਹੈ। ਜੇ ਚਾਰ ਵਾਰਡਾਂ ਦੀ ਇੱਕ ਕਮੇਟੀ ਬਣਾਉਣੀ ਹੈ ਤਾਂ ਉਸ ਦਾ ਇੱਕ ਪ੍ਰਧਾਨ ਬਣੇਗਾ। ਉਸ ਕੋਲ ਵੱਡੀਆਂ ਪਾਵਰਾਂ ਹੋਣਗੀਆਂ। ਸਰਕਾਰ ਦੇ ਰੀਪ੍ਰੈਜ਼ੈਂਟੇਟਿਵ ਉਸ ਦੇ ਮੈਂਬਰ ਹੋਣਗੇ। ਉਹ ਕਮੇਟੀ ਆਪਣਾ ਬਜਟ ਬਣਾਏਗੀ। ਜਿਹੜਾ ਟੋਟਲ ਬਜਟ ਬਣਨਾ ਹੈ ਉਹ ਉਨ੍ਹਾਂ ਵੱਲੋਂ ਭੇਜਿਆ ਬਜਟ ਹੋਵੇਗਾ। ਜਿਹੜੇ ਵੀ ਇਲਾਕੇ ਦੇ ਕੰਮ ਹੋਣਗੇ ਉਸ ਦੀ ਸੁਪਰਵੀਜ਼ਨ ਕਮੇਟੀ ਕਰ ਸਕਦੀ ਹੈ। ਕੋਈ ਵੀ ਮੰਗ ਲਿਆ ਸਕਦੇ ਹਨ। ਕਮਿਸ਼ਨਰ ਹਰ ਵਾਰਡ ਕਮੇਟੀ ਵਿੱਚ ਮੈਂਬਰ ਹੋਵੇਗਾ ਜਾਂ ਫੇਰ ਈ.ਓ. ਮੈਂਬਰ ਹੋਵੇਗਾ। ਜਿਹੜੇ ਅਧਿਕਾਰੀ ਹਨ, ਉਹ ਇਸ ਕਮੇਟੀ ਦੇ ਮੈਂਬਰ ਹੋਣਗੇ। ਇਹ ਬਹੁਤ ਵਧੀਆ ਬਿਲ ਹੈ ਅਤੇ ਲੋਕਾਂ ਦੀ ਇਸ ਵਿੱਚ ਸਮੂਹਿਕ ਪਾਰਟੀਸੀਪੇਸ਼ਨ ਹੋਣੀ ਹੈ। ਮੈਂ ਮਾਨਯੋਗ ਮੰਤਰੀ ਜੀ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇਹ ਬਹੁਤ ਵਧੀਆ ਬਿਲ ਹੈ। ਧੰਨਵਾਦ।

ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ) : ਮਾਨਯੋਗ ਸਪੀਕਰ ਸਾਹਿਬ, ਇਸ ਬਿਲ ਵਾਸਤੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਪਬਲਿਕ ਪਾਰਟੀਸੀਪੇਸ਼ਨ ਦਾ ਸਿਧਾਂਤ ਸਰਕਾਰ ਨੇ ਲਿਆਂਦਾ ਹੈ ਇਹ ਵਧੀਆ ਗੱਲ ਤਾਂ ਬਹੁਤ ਹੈ ਪਰੰਤੂ ਇਸ ਨਾਲ ਜਿਹੜੇ ਕਮੇਟੀਆਂ ਦੇ ਚੁਣੇ ਹੋਏ ਅਹੁਦੇਦਾਰ ਹਨ, ਚਾਹੇ ਉਹ ਮਿਊਂਸਪਲ ਕੌਂਸਲਰ ਹਨ ਜਾਂ ਪ੍ਰਧਾਨ ਹਨ, ਉਨ੍ਹਾਂ ਦੇ ਪੈਰੇਲਲ ਬਾਡੀਜ਼ ਬਣ ਜਾਣਗੀਆਂ। ਇਨ੍ਹਾਂ ਦਾ ਆਪਸੀ ਤਾਲਮੇਲ ਅਤੇ ਹਲਕੇ ਵਿੱਚ ਆਪੋ ਆਪਣੀ ਪ੍ਰਤੀਨਿਧਤਾ ਦਾ ਮਸਲਾ ਸਾਨੂੰ ਆਉਣ ਵਾਲੇ ਸਮੇਂ ਵਿੱਚ ਵੱਡੀ ਮਾਤਰਾ ਵਿੱਚ ਦੇਖਣ ਨੂੰ ਮਿਲੇਗਾ। ਮੇਰੀ ਇਸ ਲਈ ਗੁਜ਼ਾਰਿਸ਼ ਹੈ ਕਿ ਜਿਹੜੇ ਕੌਂਸਲਰ ਹਨ, ਉਨ੍ਹਾਂ ਦਾ ਅਧਿਕਾਰ ਖੇਤਰ ਤੈਅ ਹੋਵੇ ਅਤੇ ਇਨ੍ਹਾਂ ਕਮੇਟੀਆਂ ਦਾ ਅਧਿਕਾਰ ਖੇਤਰ ਵੀ

ਤੈਅ ਹੋਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੇ ਕੰਮ ਕਾਰ ਵਿੱਚ ਚੁਣਿਆ ਹੋਇਆ ਨੁਮਾਇੰਦਾ ਵੀ ਆਪਣਾ ਹੱਕ ਸਮਝੇਗਾ ਕਿ ਮੈਂ ਇਸ ਕੰਮ ਵਿੱਚ ਹੱਕਦਾਰ ਹਾਂ ਅਤੇ ਜਿਹੜੇ ਚੇਅਰਪਰਸਨ ਜਾਂ ਕਮੇਟੀਆਂ ਵਾਰਡਬੰਦੀ ਅਨੁਸਾਰ ਬਣਾਈਆਂ ਜਾਣਗੀਆਂ, ਇਹ ਆਪਣੇ ਆਪ ਨੂੰ ਹੱਕਦਾਰ ਸਮਝਣਗੇ। ਸਪੀਕਰ ਸਾਹਿਬ, ਜਦੋਂ ਦੋ ਵਿਅਕਤੀ ਪੈਰੇਲਲ ਕੰਮ ਕਰਨਗੇ ਤਾਂ ਇਸ ਵਿੱਚ ਕਿਤੇ ਨਾ ਕਿਤੇ ਟਕਰਾਅ ਜ਼ਰੂਰ ਪੈਦਾ ਹੋਵੇਗਾ। ਕਈ ਵਾਰ ਨਾਮੀਨੇਟਿਡ ਬੰਦੇ ਕਿਸੇ ਹੋਰ ਪੱਖ ਦੇ ਹੁੰਦੇ ਹਨ ਅਤੇ ਇਲੈਕਟਿਡ ਬੰਦਾ ਕਿਸੇ ਹੋਰ ਪੱਖ ਦਾ ਹੁੰਦਾ ਹੈ। ਐਸਾ ਨਾ ਹੋਵੇ ਕਿ ਉਹ ਖੇਤਰ ਜਾਂ ਹਲਕੇ ਵਿੱਚ ਵਿਕਾਸ ਵਿੱਚ ਕਿਸੇ ਕਿਸਮ ਦੀ ਰੁਕਾਵਟ ਪੈਦਾ ਹੋਵੇ। ਇਸ ਲਈ ਇਹ ਜ਼ਰੂਰ ਤੈਅ ਕੀਤਾ ਜਾਵੇ, ਵਿਚਾਰ ਬਹੁਤ ਵਧੀਆ ਹੈ ਪ੍ਰੰਤੂ ਉਨ੍ਹਾਂ ਦੇ ਖੇਤਰ ਜ਼ਰੂਰ ਤੈਅ ਕੀਤੇ ਜਾਣ ਕਿ ਉਹ ਕਿੱਥੇ ਦਖ਼ਲ ਦੇ ਸਕਦੇ ਹਨ ਅਤੇ ਕਿੱਥੇ ਨਹੀਂ ਦੇ ਸਕਦੇ ਤਾਂ ਕਿ ਚੁਣੇ ਹੋਏ ਨੁਮਾਇੰਦਿਆਂ ਅਤੇ ਨਾਮੀਨੇਟਿਡ ਬੰਦਿਆਂ ਵਿੱਚ ਕੋਈ ਕਲੇਸ਼ ਪੈਦਾ ਨਾ ਹੋਵੇ। ਧੰਨਵਾਦ ਜੀ।

ਸਰਦਾਰ ਤੋਤਾ ਸਿੰਘ (ਧਰਮਕੋਟ) : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ ਨਾਮੀਨੇਸ਼ਨ ਕੀਤੀ ਜਾਣੀ ਹੈ, ਇਲੈਕਟਿਡ ਬੰਦਿਆਂ ਦੇ ਵਿਰੁੱਧ, ਇਹ ਬਹੁਤ ਖਤਰਨਾਕ ਸਿੱਧ ਹੋਵੇਗੀ। ਇਸ ਦੇ ਸਿੱਟੇ ਬੜੇ ਭਿਆਨਕ ਨਿਕਲਣਗੇ ਅਤੇ ਕਿਸੇ ਵੀ ਮਿਉਂਸਿਪਲ ਕਮੇਟੀ ਦੀ ਡਿਵੈਲਪਮੈਂਟ ਨਹੀਂ ਹੋਣੀ। ਉਥੇ ਬਰਾਬਰ ਦੀ ਲੜਾਈ ਪੈ ਜਾਣੀ ਹੈ ਅਤੇ ਹਰ ਵਾਰਡ ਵਿੱਚ ਵੱਖਰੀ ਲੜਾਈ ਹੋਵੇਗੀ। ਸਾਰੇ ਚੁਣੇ ਹੋਏ ਨੁਮਾਇੰਦਿਆਂ ਦੇ ਖਿਲਾਫ ਇਕੱਠੇ ਹੋ ਜਾਇਆ ਕਰਨਗੇ। ਤੁਹਾਡੇ ਸਾਹਮਣੇ ਇਹ ਹਾਲਾਤ ਬਣ ਜਾਣੇ ਹਨ। ਇਹ ਤੁਸੀਂ ਵੇਖ ਲੈਣਾ। ਮੇਰੇ ਕਹਿਣ ਤੋਂ ਭਾਵ ਹੈ ਕਿ ਜੇ ਇਨ੍ਹਾਂ ਨੇ ਤਜਰਬਾ ਹੀ ਕਰਨਾ ਹੈ ਤਾਂ ਇਹ ਪਹਿਲਾਂ ਕੇਵਲ ਆਪਣੇ ਜਲੰਧਰ ਜ਼ਿਲ੍ਹੇ ਵਿੱਚ ਹੀ ਕਰ ਲੈਣ। (ਹਾਸਾ) ਜੇ ਉਥੇ ਇਹ ਕਾਮਯਾਬ ਹੋ ਗਿਆ ਤਾਂ ਬਾਕੀ ਪੰਜਾਬ ਦੇ ਦੂਜੇ ਜ਼ਿਲ੍ਹਿਆਂ ਵਿੱਚ ਲਾਗੂ ਕੀਤਾ ਜਾਵੇ। ਸਾਰੇ ਪੰਜਾਬ ਨੂੰ ਫਾਹੇ ਨਾ ਟੰਗਣ ਕਿਉਂਕਿ ਇਸ ਦੇ ਬੜੇ ਭਿਆਨਕ ਸਿੱਟੇ ਨਿਕਲਣਗੇ। ਨੰਬਰ ਦੋ, ਮੈਂ ਦੂਸਰੀ ਗੱਲ ਕਰਨੀ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੇ ਅਸਲ ਕੰਮ ਕਰਨਾ ਹੈ, ਜਿਹੜੀ ਨਾਮੀਨੇਸ਼ਨ ਕਰਨੀ ਹੈ, ਜਿਹੜੀਆਂ ਐਡਵਾਈਜ਼ਰੀ ਕਮੇਟੀਆਂ ਬਣਾਉਣੀਆਂ ਹਨ, ਜਿੱਥੇ ਪ੍ਰਬੰਧਕ ਲਗ ਜਾਂਦੇ ਹਨ। ਕਾਰਪੋਰੇਸ਼ਨਾਂ ਬਣਾ ਦਿੱਤੀਆਂ, ਸਾਲ-ਸਾਲ ਦੇ ਪ੍ਰਬੰਧਕ ਲੱਗੇ ਹੋਏ ਹਨ ਪਰ ਕਈ ਅਫਸਰ ਕਿਸੇ ਦੀ ਸੁਣਦੇ ਹੀ ਨਹੀਂ ਹਨ, ਉਥੇ ਐਡਵਾਈਜ਼ਰੀ ਕਮੇਟੀਆਂ ਬਣਾਉਣ। ਉਥੇ ਉਨ੍ਹਾਂ ਨੂੰ ਅਧਿਕਾਰ ਦੇਣ, ਜਿੱਥੇ ਚੋਣਾਂ ਨਹੀਂ ਹੋਈਆਂ। (ਥੰਪਿੰਗ)

ਮਾਨਯੋਗ ਸਪੀਕਰ : ਧੰਨਵਾਦ ਜੀ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਨਗਰ ਪਾਲਿਕਾਵਾਂ ਵਿੱਚ ਸਮੂਹਿਕ ਹਿੱਸੇਦਾਰੀ ਬਿਲ, 2013

[ਮਾਨਯੋਗ ਸਪੀਕਰ]

ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3) ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਤੋਂ 2●

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 2● ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 2● ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਾਲਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਸਥਾਨਕ ਸਰਕਾਰ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

> ਕਿ ਪੰਜਾਬ ਨਗਰ ਪਾਲਿਕਾਵਾਂ ਵਿੱਚ ਸਮੂਹਿਕ ਹਿੱਸੇਦਾਰੀ ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

> ਕਿ ਪੰਜਾਬ ਨਗਰ ਪਾਲਿਕਾਵਾਂ ਵਿੱਚ ਸਮੂਹਿਕ ਹਿੱਸੇਦਾਰੀ ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

> ਕਿ ਪੰਜਾਬ ਨਗਰ ਪਾਲਿਕਾਵਾਂ ਵਿੱਚ ਸਮੂਹਿਕ ਹਿੱਸੇਦਾਰੀ ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 5. THE PUNJAB RENT (AMENDMENT) BILL, 2013

ਮਾਨਯੋਗ ਸਪੀਕਰ : ਹੁਣ ਅਗਲਾ ਬਿਲ ਜੀ। ਪੰਜਾਬ ਕਿਰਾਇਆ (ਸੋਧਨਾ) ਬਿਲ, 2013 ਸ਼੍ਰੀ ਚੂਨੀ ਲਾਲ ਭਗਤ ਜੀ, ਸਥਾਨਕ ਸਰਕਾਰ ਮੰਤਰੀ ਬਿਲ ਪੇਸ਼ ਕਰਨਗੇ।

ਸਥਾਨਕ ਸਰਕਾਰ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) : ਸ਼੍ਰੀਮਾਨ ਜੀ, ਮੈਂ ਪੰਜਾਬ ਕਿਰਾਇਆ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

> ਕਿ ਪੰਜਾਬ ਕਿਰਾਇਆ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

> ਕਿ ਪੰਜਾਬ ਕਿਰਾਇਆ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।
>
> ਬਹਿਸ, ਹਾਂ ਜੀ, ਸ਼੍ਰੀ ਮਨੋਰੰਜਨ ਕਾਲੀਆ ਜੀ।

ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) : ਇਸ ਤੇ ਥੋੜ੍ਹੀ ਜਿਹੀ ਕਲੈਰੀਫਿਕੇਸ਼ਨ ਚਾਹੀਦੀ ਹੈ, ਨਾਨ ਰੈਜੀਡੈਂਟ ਇੰਡੀਅਨ ਬਾਰੇ ਪੇਜ 5 ਤੇ ਐਕਸਪਲੇਨੇਸ਼ਨ ਹੈ। Non- Resident

[ਸ਼੍ਰੀ ਮਨੋਰੰਜਨ ਕਾਲੀਆ]

Indian means a person of Indian origin who is either permanently or temporarily settled outside India ਮਾਨਯੋਗ ਸਪੀਕਰ ਸਾਹਿਬ, ਇਸ ਦਾ ਮਤਲਬ ਹੈ ਕਿ ਪਰਸਨ ਆਫ ਇੰਡੀਅਨ ਓਰੀਜਨ ਭਾਵ ਜਿਹੜਾ ਵਿਅਕਤੀ ਆਪਣੀ ਇੰਡੀਅਨ ਸਿਟੀਜ਼ਨਸ਼ਿਪ ਛੱਡ ਚੁੱਕਾ ਹੈ ਔਰ ਉਹ ਫੌਰਨ ਨੈਸ਼ਨਲ ਹੋ ਗਿਆ ਹੈ। ਉਸ ਤੇ ਵੀ ਅਪਲਾਈ ਹੋਵੇਗਾ। ਉਹ ਵੀ ਇਥੇ ਖਾਲੀ ਕਰਵਾ ਸਕਦਾ ਹੈ। ਕਿਉਂਕਿ ਇਹ ਥੋੜ੍ਹੀ ਜਿਹੀ ਕਲੈਰੀਫਿਕੇਸ਼ਨ ਦੀ ਜ਼ਰੂਰਤ ਹੈ। ਪੇਜ 5 ਤੇ ਐਕਸਪਲੇਨੇਸ਼ਨ ਜਿਹੜੀ ਹੈ Non Resident Indian means a person of India who is either permanently or temporarly settled outside india.

ਮਾਨਯੋਗ ਸਪੀਕਰ : ਧੰਨਵਾਦ ਜੀ।

ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ (ਸ਼੍ਰੀ ਪ੍ਰਕਾਸ਼ ਚੰਦ ਗਰਗ): ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜੋ ਅਮੈਂਡਮੈਂਟ ਹੈ, ਇਸ ਨਾਲ ਜਿੱਥੇ ਵਿਧਵਾ, ਅਪਾਹਜ ਅਤੇ ਬਜ਼ੁਰਗ ਵਿਅਕਤੀ ਅਤੇ ਸੁਤੰਤਰਤਾ ਸੰਗਰਾਮੀਆਂ ਨੂੰ ਰਾਹਤ ਮਿਲਣੀ ਹੈ, ਇਸ ਐਕਟ ਦੇ ਵਿੱਚ 1998 ਦੇ ਵਿੱਚ ਅਮੈਂਡਮੈਂਟ ਹੋਈ ਸੀ, ਉਸ ਸਮੇਂ ਜਿਹੜੇ ਧਾਰਮਿਕ ਅਸਥਾਨ ਸੀ, ਗੁਰਦੁਆਰਾ ਸਾਹਿਬ, ਮੰਦਰ, ਚਰਚ ਉਨ੍ਹਾਂ ਨੂੰ ਵੀ ਇਹ ਅਧਿਕਾਰ ਦਿੱਤਾ ਗਿਆ ਸੀ ਕਿ ਇਸ ਅਮੈਂਡਮੈਂਟ ਰਾਹੀਂ ਆਪਣੀ ਜਿਹੜੀ ਕਮਰਸ਼ੀਅਲ ਪ੍ਰਾਪਰਟੀ ਹੈ, ਉਸ ਨੂੰ ਖਾਲੀ ਕਰਵਾ ਸਕਦੇ ਹਨ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੇਰੀ ਹਾਊਸ ਨੂੰ ਬੇਨਤੀ ਹੈ ਕਿ ਇਸ ਵਿੱਚ ਅਮੈਂਡਮੈਂਟ ਕਰਕੇ ਗਊਸ਼ਾਲਾਵਾਂ ਜਿਹੜੀਆਂ ਹਨ, ਉਨ੍ਹਾਂ ਨੂੰ ਜ਼ਰੂਰ ਐਡ ਕੀਤਾ ਜਾਵੇ ਕਿਉਂਕਿ ਗਊਸ਼ਲਾਵਾਂ ਗਊਆਂ ਦੀ ਸੰਭਾਲ ਕਰਦੀਆਂ ਹਨ ਔਰ ਗਊ ਧਾਰਮਿਕ ਪਸ਼ੂ ਹੈ। ਅਸੀਂ ਉਸ ਦੀ ਪੂਜਾ ਵੀ ਕਰਦੇ ਹਾਂ, ਸਾਡੇ ਸੈਂਟੀਮੈਂਟਸ ਵੀ ਹਨ। ਅਵਾਰਾ ਗਊਆਂ ਨੂੰ ਸੰਭਾਲਣਾ ਗਊਸ਼ਲਾਵਾਂ ਦਾ ਕੰਮ ਹੈ ਜੇ ਉਨ੍ਹਾਂ ਨੂੰ ਵੀ ਇਸ ਦੇ ਵਿੱਚ ਸ਼ਾਮਲ ਕਰ ਲਿਆ ਜਾਵੇ ਤਾਂ ਉਨ੍ਹਾਂ ਦੀ ਆਮਦਨ ਦਾ ਜ਼ਰੀਆ ਵੱਧ ਸਕਦਾ ਹੈ। ਉਹ ਹੋਰ ਵੀ ਚੰਗੀ ਤਰ੍ਹਾਂ ਗਊਆਂ ਦੀ ਸੰਭਾਲ ਕਰ ਸਕਣਗੇ, ਜਿਥੇ ਅਸੀਂ ਧਾਰਮਿਕ ਹੋਰ ਅਸਥਾਨ ਪਾਏ ਹਨ, ਉਸ ਵਿੱਚ ਗਊਸ਼ਲਾਵਾਂ ਐਡ ਕਰ ਲਈਆਂ ਜਾਣ।

ਮਾਨਯੋਗ ਸਪੀਕਰ : ਗਰਗ ਸਾਹਿਬ, ਕਈ ਦਿਨਾਂ ਦਾ ਇਹ ਬਿਲ ਸਰਕੁਲੇਟ ਹੋਇਆ ਹੈ, ਇਸ ਕਰਕੇ ਅਮੈਂਡਮੈਂਟ ਜੇ ਆਪਾਂ ਦੇਣੀ ਸੀ ਤਾਂ ਪਹਿਲਾਂ ਦੇਣੀ ਸੀ। ਪਹਿਲਾਂ ਦਿਆ ਕਰੋ, ਐਟ ਏ ਟਾਈਮ ਹੁਣ ਐਡਮਿਟ ਨਹੀਂ ਹੋ ਸਕਦੀ। ਮੰਤਰੀ ਸਾਹਿਬ ਬੈਠੇ ਹਨ।

ਸਥਾਨਕ ਸਰਕਾਰ ਮੰਤਰੀ: ਸਪੀਕਰ ਸਾਹਿਬ, ਹਾਂ ਜੀ।

ਮਾਨਯੋਗ ਸਪੀਕਰ : ਰਿਟਨ ਤਾਂ ਦਿਓ, ਮੈਂ ਕਿਵੇਂ ਪਾਸ ਕਰਾਵਾਂ, ਜਿੰਨੀ ਦੇਰ

ਤੱਕ ਮੇਰੇ ਕੋਲ ਰਿਟਨ ਨਹੀਂ ਆਉਂਦਾ ਮੈਂ ਇਸ ਨੂੰ ਪਾਸ ਨਹੀਂ ਕਰ ਸਕਦਾ। ਇਸ ਤਰ੍ਹਾਂ ਇਮੀਜੇਟਲੀ ਇਫੈਕਟ ਨਹੀਂ ਹੋਣੀ। ਕੋਈ ਮੈਨੂੰ ਰਿਟਨ ਆਵੇ ਫਿਰ ਮੈਂ ਤੁਹਾਡੀ ਅਮੈਂਡਮੈਂਟ ਪੇਸ਼ ਕਰਾਂ ਤਾਂ ਅਮੈਂਡਮੈਂਟ ਐਕਸੈਪਟ ਹੋਵੇਗੀ ਤਾਂ ਇਹ ਬਿਲ ਦਾ ਹਿੱਸਾ ਬਣੇਗੀ। ਕੋਈ ਪਰੋਸੀਜ਼ਰ ਤਾਂ ਅਡਾਪਟ ਕਰਨਾ ਪੈਣਾ ਹੈ। ਕੋਈ ਮੈਨੂੰ ਰਿਟਨ ਅਮੈਂਡਮੈਂਟ ਲਿਆਓ, ਮੈਂ ਹੁਣੇ ਐਕਸੈਪਟ ਕਰਦਾ ਹਾਂ। ਚਲੋ ਅਮੈਂਡਮੈਂਟ ਅਗਲੇ ਸੈਸ਼ਨ ਵਿੱਚ ਦੇ ਦੇਣਾ। ਉਹ ਵੱਖਰੇ ਤੌਰ ਤੇ ਲੈ ਆਵਾਂਗੇ। ਇਨ ਫਿਊਚਰ ਮੇਰੀ ਮੈਂਬਰ ਸਾਹਿਬਾਨ ਨੂੰ ਰਿਕੁਐਸਟ ਹੈ ਕਿ ਜਿਹੜੀ ਅਮੈਂਡਮੈਂਟ ਕੋਈ ਦੇਣੀ ਹੋਇਆ ਕਰੇ, ਇਹ ਬਿਲ ਸਰਕੁਲੇਟ ਕਾਫੀ ਚਿਰ ਪਹਿਲਾਂ ਹੋ ਗਿਆ, ਕ੍ਰਿਪਾ ਕਰਕੇ ਅਮੈਂਡਮੈਂਟ ਪਹਿਲਾਂ ਦਿਆ ਕਰੋ ਤਾਂ ਕਿ ਉਸ ਨੂੰ ਜੋੜ ਸਕੀਏ। ਅਮੈਂਡਮੈਂਟ ਪਾਸ ਕਰਵਾਉਣੀ ਪੈਂਦੀ ਹੈ।

ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ : ਇਹ ਅੱਜ ਹੀ ਟੇਬਲ ਤੇ ਆਇਆ ਹੈ।

ਮਾਨਯੋਗ ਸਪੀਕਰ : ਚਲੋ ਕੋਈ ਗੱਲ ਨਹੀਂ, ਇਹ ਅਮੈਂਡਮੈਂਟ ਨੈਕਸਟ ਟਾਈਮ ਆਪਾਂ ਕਰ ਲਵਾਂਗੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਕਿਰਾਇਆ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ਾਂ 2 ਤੋਂ 27

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 27 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 27 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

[ਮਾਨਯੋਗ ਸਪੀਕਰ]

ਕਲਾਜ਼ 1

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

ਸਥਾਨਕ ਸਰਕਾਰ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਕਿਰਾਇਆ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਕਿਰਾਇਆ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਕਿਰਾਇਆ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## RULING BY THE CHAIR

ਮਾਨਯੋਗ ਸਪੀਕਰ : ਮੈਂ ਫਿਰ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰ ਦੇਣੀ ਚਾਹੁੰਦਾ ਹਾਂ ਕਿ ਜਿਹੜੀ ਕੋਈ ਅਮੈਂਡਮੈਂਟ ਲਿਆਉਣਾ ਚਾਹੁੰਦੇ ਹਾਂ ਉਹ ਪਹਿਲਾਂ ਦੇ ਦਿਆ ਕਰੋ ਤਾਂ ਕਿ ਉਹ ਬਿਲ ਦਾ ਹਿੱਸਾ ਬਣ ਜਾਏ, with amendment ਉਹ ਬਿਲ ਪਾਸ ਹੋ ਜਾਇਆ

ਕਰੇ। ਤੁਸੀਂ ਇਥੇ ਲੈਕਚਰ ਕਰਦੇ ਹੋ, immediate ਉਹ ਗੱਲ (ਵਿਘਨ....) ਚਲੋ ਕੋਈ ਨਹੀਂ, 21-22 ਨੂੰ ਸਰਕੁਲੇਟ ਹੋ ਗਿਆ ਪਰ ਫਿਰ ਵੀ ਮੇਰਾ ਮਤਲਬ ਕਿਸੇ ਵੇਲੇ (ਵਿਘਨ.....) ਸਾਡੇ ਕੋਲ ਪਹਿਲਾਂ ਅਮੈਂਡਮੈਂਟ ਆਉਣੀ ਚਾਹੀਦੀ ਹੈ ਤਾਂ ਕਿ ਅਸੀਂ ਆਪਣੀ ਪ੍ਰੋਸੀਡਿੰਗ ਅਤੇ ਆਪਣੇ ਬਿਲ ਦਾ ਹਿੱਸਾ ਬਣਾ ਸਕੀਏ।

## LEGISLATIVE BUSINESS *(RESUMPTION)*

## 6. THE PUNJAB STATE ELECTION COMMISSION (AMENDMENT) BILL, 2013

ਮਾਨਯੋਗ ਸਪੀਕਰ : ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 2●13, ਸਰਦਾਰ ਅਜੀਤ ਸਿੰਘ ਕੋਹਾੜ, ਬਿਲ ਪੇਸ਼ ਕਰਨਗੇ।

ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) : ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 2●13 ਪੇਸ਼ ਕਰਦਾ ਹਾਂ। ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 2●13 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 2●13 ਤੇ ਤੁਰੰਤ ਵਿਚਾਰ ਕੀਤਾ ਜਾਵੇ। ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 2●13 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

[ਮਾਨਯੋਗ ਸਪੀਕਰ]

ਕਲਾਜ਼ 2

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ ।

ਚੋਣਾਂ ਤੇ ਰੋਜ਼ਗਾਰ ਪੈਦਾਕਰਨ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 7. THE PUNJAB EXCISE (AMENDMENT) BILL, 2013

ਮਾਨਯੋਗ ਸਪੀਕਰ : ਹੁਣ ਉਪ ਮੁੱਖ ਮੰਤਰੀ ਜੀ ਪੰਜਾਬ ਆਬਕਾਰੀ (ਸੋਧਨਾ) ਬਿਲ, 2013 ਪੇਸ਼ ਕਰਨ।

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪੰਜਾਬ ਆਬਕਾਰੀ (ਸੋਧਨਾ) ਬਿਲ 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ –

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ? ਹਾਂ ਜੀ, ਬੈਂਸ ਸਾਹਿਬ।

ਸਰਦਾਰ ਬਲਵਿੰਦਰ ਸਿੰਘ ਬੈਂਸ (ਲੁਧਿਆਣਾ ਦੱਖਣੀ) : ਸਪੀਕਰ ਸਾਹਿਬ, ਮੈਂ ਡਿਪਟੀ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਆਬਕਾਰੀ ਸੋਧਨਾ ਬਿਲ ਲਿਆਂਦਾ ਹੈ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਉਨ੍ਹਾਂ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਤੇ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਗਰੀਬ ਪਰਿਵਾਰਾਂ ਲਈ ਬੇਟੀ ਦੇ ਵਿਆਹ ਤੇ ਸ਼ਗਨ ਸਕੀਮ ਦੀ ਸ਼ੁਰੂਆਤ ਕੀਤੀ। ਮੈਂ ਨਾਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਗਰੀਬ ਸ਼ਾਦੀ ਕਰਦਾ ਹੈ ਤਾਂ ਜਦੋਂ ਉਹ ਪੈਲੇਸ ਵਿੱਚ ਜਾਂਦਾ ਹੈ ਤਾਂ ਬੇਟੀ ਵਾਲੇ ਨੂੰ ਲਿਕੁਅਰ ਦਾ ਪਰਮਿੱਟ ਲੈਣਾ ਪੈਂਦਾ ਹੈ। ਜਿੱਥੇ ਪਰਮਿੱਟ ਦੀ ਫੀਸ 2000/– ਰੁਪਿਆ ਹੈ ਉਥੇ ਪਰਮਿੱਟ ਫੀਸ ਦੇ ਨਾਲ ਉਸ ਗਰੀਬ ਨੇ ਆਪਣਾ ਹਲਵਾਈ ਕੀਤਾ ਹੈ, ਬਾਜ਼ਾਰੋਂ ਰਾਸ਼ਨ ਲਿਆਂਦਾ ਹੈ ਪਰ ਜਿਹੜਾ ਮਹਿਕਮਾ, ਉਹ 2000/– ਰੁਪਏ ਵਾਲੇ ਪਰਮਿੱਟ ਨਾਲ 10,000/– ਰੁਪਿਆ ਦੁਬਾਰਾ ਫਿਰ ਵੈਟ ਮੰਗਦਾ ਹੈ ਔਰ ਜਿੱਥੇ 5000/– ਰੁਪਏ ਦਾ ਪਰਮਿੱਟ ਹੈ ਉਥੇ 17,500/– ਰੁਪਏ ਤੋਂ ਲੈ ਕੇ 25,000/– ਰੁਪਿਆ ਉਸ ਬੰਦੇ ਕੋਲੋਂ ਦੁਬਾਰਾ ਫਿਰ ਵੈਟ ਮੰਗਦਾ ਹੈ। ਇਹ ਤਿੰਨ ਪਰਮਿੱਟ ਹਨ, ਜਿੱਥੇ ਤੀਸਰਾ 10,000/– ਰੁਪਏ ਦਾ ਪਰਮਿੱਟ ਹੈ ਉਥੇ 40,000/– ਤੋਂ ਲੈ ਕੇ 70,000/– ਰੁਪਿਆ ਦੁਬਾਰਾ, ਕਿਉਂਕਿ ਜਿਸ ਦੀ ਬੇਟੀ ਦੀ ਸ਼ਾਦੀ ਹੈ ਉਹ ਬਾਜ਼ਾਰੋਂ ਰਾਸ਼ਨ ਖਰੀਦ ਕੇ ਲਿਆਇਆ ਹੈ, ਵੈਟ ਦੇ ਕੇ ਆਇਆ ਹੈ। ਉਸ ਨੇ ਹਲਵਾਈ ਕੀਤਾ ਹੈ, ਹਲਵਾਈ ਨੇ ਪੈਲੇਸ ਵਿੱਚ ਆ ਕੇ ਰਾਸ਼ਨ ਬਣਾਇਆ, ਖਾਣਾ ਤਿਆਰ ਹੋ ਗਿਆ ਪਰ ਜਦੋਂ ਪਰਮਿੱਟ ਲੈਂਦਾ ਹੈ ਤਾਂ ਉਸ ਕੋਲੋਂ ਇੱਕ ਵਾਰੀ ਦੁਕਾਨ ਵਾਲੇ ਨੇ ਵੈਟ ਲੈ

[ਸਰਦਾਰ ਬਲਵਿੰਦਰ ਸਿੰਘ ਬੈਂਸ]

ਲਿਆ ਅਤੇ ਇੱਕ ਵਾਰ ਮਹਿਕਮੇ ਨੇ ਉਥੇ ਵੈਟ ਦੀ ਪਰਚੀ ਕੱਟ ਦਿੱਤੀ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਤੁਸੀਂ ਬੜੇ ਫਰਾਖਦਿਲ ਹੋ। ਤੁਸੀਂ ਹਮੇਸ਼ਾ ਬੇਟੀ ਵਾਲਿਆਂ ਦੀ ਮਦਦ ਕੀਤੀ ਹੈ।

(ਵਿਘਨ) (ਇਸ ਸਮੇਂ ਸ਼੍ਰੀ ਮਨੋਰੰਜਨ ਕਾਲੀਆ ਜੀ ਬਿਨਾਂ ਆਗਿਆ ਤੋਂ ਬੈਠੇ-ਬੈਠੇ ਬੋਲ ਰਹੇ ਸਨ।

**Mr. Speaker :** Please don't disturb. ਤੁਸੀਂ ਵਿੱਚ ਬੋਲਣ ਦੀ ਨਾ ਕੋਸ਼ਿਸ਼ ਕਰੋ।(ਸ਼ੋਰ) ਮੈਂ ਕਿਹਾ ਜੀ ਪਲੀਜ਼, ਕਾਲੀਆ ਸਾਹਿਬ, ਤੁਸੀਂ ਬੋਲ ਲੈਣਾ ਜਦੋਂ ਟਰਨ ਆਵੇਗੀ।

ਸਰਦਾਰ ਬਲਵਿੰਦਰ ਸਿੰਘ ਬੈਂਸ : ਜਦੋਂ ਐਕਸਾਈਜ਼ ਦਾ ਲਾਇਸੰਸ ਦਿੰਦੇ ਹਨ ਸ਼ਰਾਬ ਵਾਲੇ ਉਸ ਦੇ ਨਾਲ ਹੀ ਵੈਲਿਯੂ ਐਡਿਡ ਟੈਕਸ ਦੀ ਪਰਚੀ ਕੱਟ ਕੇ ਦਿੰਦੇ ਹਨ। ਜਦੋਂ ਬੰਦਾ ਐਕਸਾਈਜ਼ ਦਾ ਸ਼ਰਾਬ ਦਾ ਲਾਇਸੰਸ ਲੈਣ ਜਾਂਦਾ ਹੈ, ਉਸ ਦੇ ਨਾਲ ਵੈਟ ਦੀ ਪਰਚੀ ਵੀ ਕੱਟ ਕੇ ਦੇ ਦਿੰਦੇ ਹਨ, ਬੰਦੇ ਨੂੰ ਵੈਟ ਦੋ ਵਾਰੀ ਦੇਣਾ ਪੈ ਗਿਆ। ਇੱਕ ਵਾਰੀ ਰਾਸ਼ਨ ਖਰੀਦਣ ਲੱਗਿਆ ਅਤੇ ਇੱਕ ਵਾਰੀ ਐਕਸਾਈਜ਼ ਦਾ ਪਰਮਿੱਟ ਲੈਣ ਲੱਗਿਆ, ਉਦੋਂ ਦੇਣਾ ਪੈ ਗਿਆ। (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਨ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਦੀਪ ਮਲਹੋਤਰਾ ਬਿਨਾਂ ਆਗਿਆ ਤੋਂ ਬੈਠੇ-ਬੈਠੇ ਬੋਲ ਰਹੇ ਸਨ।)

ਸਰਦਾਰ ਬਲਵਿੰਦਰ ਸਿੰਘ ਬੈਂਸ : ਸਾਰਿਆਂ ਕੋਲੋਂ ਸਾਡੇ ਸ਼ਹਿਰ ਵਿੱਚ ਤਾਂ ਲੈਂਦੇ ਹਨ ਜੀ। ਮਲਹੋਤਰਾ ਸਾਹਿਬ, ਜਿਹੜੇ ਕੈਟਰਿੰਗ.....( ਵਿਘਨ)

ਮਾਨਯੋਗ ਸਪੀਕਰ : ਇਸ ਦਾ ਮਨਿਸਟਰ ਸਾਹਿਬ ਜਵਾਬ ਦੇਣਗੇ।

ਸਰਦਾਰ ਬਲਵਿੰਦਰ ਸਿੰਘ ਬੈਂਸ : ਕੈਟਰਰ ਨੂੰ ਰਜਿਸਟਰ ਕਰ ਦਿਉ ਜੀ। ਕੈਟਰਰ ਕੋਲੋਂ ਲੈ ਲਉ ਜੀ। ਸਾਨੂੰ ਕੋਈ ਇਤਰਾਜ਼ ਨਹੀਂ, ਜਿਹੜਾ ਗਰੀਬ ਹੈ, ਉਸ ਦੇ ਕੋਲੋਂ ਨਾ ਲਉ।

ਮਾਨਯੋਗ ਸਪੀਕਰ : ਹਾਂ ਜੀ, ਮਨਿਸਟਰ ਸਾਹਿਬ, ਇਸ ਤੇ ਕੁਝ ਕਹਿਣਾ ਚਾਹੁੰਦੇ ਹੋ।

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਨਹੀਂ, ਮੈਂ ਇਸ ਤੇ ਇਹੀ ਕਹਿਣਾ ਚਾਹੁੰਦਾ ਕਿ ਡਬਲ ਟੈਕਸੇਸ਼ਨ ਤਾਂ ਕਿਤੇ ਨਹੀਂ ਹੈ। ਗੱਲ ਇਹ ਹੈ ਕਿ ਜਿਹੜਾ ਕੈਟਰਰ ਹੈ, ਬੇਸਿਕਲੀ ਕੈਟਰਰ ਨੂੰ ਵੈਟ ਲੱਗਦਾ ਹੈ, ਜਿਹੜਾ ਕੈਟਰਿੰਗ ਕਰਦਾ ਹੈ। ਸੋ, ਜਿਹੜੇ ਛੋਟੇ ਹਨ, ਇਹ ਵੀ ਸਿਲੈਕਟ ਕੀਤਾ ਸੀ ਉਹ ਬਹੁਤ ਘੱਟ ਹੋਣੇ ਹਨ ਜਿੱਥੇ ਹਲਵਾਈ ਲਗਾਉਂਦੇ ਹਨ ਉਨ੍ਹਾਂ ਤੋਂ ਕੋਈ ਲਿਆ ਗਿਆ ਹੈ। ਸੋ, ਉਹ ਅਸੀਂ ਐਗਜ਼ਾਮਿਨ ਕਰ ਲੈਂਦੇ ਹਾਂ ਪਰ ਬੇਸਿਕ ਪਰਪਜ਼ ਇਹੀ ਹੈ ਕਿ ਜਿਹੜਾ ਕੈਟਰਰ ਹੈ, ਜਿਹੜੇ ਵੱਡੇ ਕੈਟਰਰ ਆਉਂਦੇ ਹਨ ਉਨ੍ਹਾਂ ਤੋਂ ਲਿਆ ਜਾਂਦਾ ਹੈ ਜੀ।

ਸਰਦਾਰ ਬਲਵਿੰਦਰ ਸਿੰਘ ਬੈਂਸ : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਕੈਟਰਿੰਗ ਦਾ ਕੰਮ ਕਰਦੇ ਹਨ ਉਨ੍ਹਾਂ ਦੀ ਰਜਿਸਟ੍ਰੇਸ਼ਨ ਕਰ ਦਿਉ ਤਾਂ ਕਿ ਉਹ ਜਦੋਂ ਕੋਈ ਵਿਆਹ ਅਟੈਂਡ ਕਰਨ ਤਾਂ ਉਨ੍ਹਾਂ ਕੋਲੋਂ ਲੈ ਲਏ ਜਾਣ ਪਰ ਜਦੋਂ ਕੋਈ ਗਰੀਬ ਵਿਆਹ ਕਰਦਾ ਹੈ ਤਾਂ ਉਹ ਤਾਂ ਬਾਦਲ ਸਾਹਿਬ ਦੇ 15,●●● /- ਰੁਪਏ ਦੀ ਉਡੀਕ ਕਰਦਾ ਹੈ ਕਿ ਬਾਦਲ ਸਾਹਿਬ 15,●●●/- ਰੁਪਏ ਦੇਣਗੇ ਤਾਂ ਅਸੀਂ ਆਪਣੀ ਬੇਟੀ ਦੀ ਸ਼ਾਦੀ ਕਰਾਂਗੇ, ਉਸ ਤੋਂ ਕਿਰਪਾ ਕਰਕੇ ਜਿਹੜਾ ਦੁਬਾਰਾ ਲਿਆ ਜਾਂਦਾ ਹੈ ਉਹ ਨਾ ਲਿਆ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2●13 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਤੋਂ 1●

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 1● ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 1● ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

[ਮਾਨਯੋਗ ਸਪੀਕਰ]

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਡਿਪਟੀ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ 2013, ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 8. THE PUNJAB VALUE ADDED TAX (AMENDMENT) BILL, 2013

ਮਾਨਯੋਗ ਸਪੀਕਰ : ਹੁਣ ਉੱਪ ਮੁੱਖ ਮੰਤਰੀ ਜੀ, ਪੰਜਾਬ ਮੁੱਲ ਅਧਾਰਿਤ ਕਰ (ਸੋਧਨਾ) ਬਿਲ, 2013 ਪੇਸ਼ ਕਰਨ।

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਅਧਾਰਿਤ ਕਰ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਮੁੱਲ ਅਧਾਰਿਤ ਕਰ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਮੁੱਲ ਅਧਾਰਿਤ ਕਰ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ। ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਮੁੱਲ ਅਧਾਰਿਤ ਕਰ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ–ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਤੋਂ 6

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ–ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

[ਮਾਨਯੋਗ ਸਪੀਕਰ]

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਉਪ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮੁੱਲ ਅਧਾਰਿਤ ਕਰ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਮੁੱਲ ਅਧਾਰਿਤ ਕਰ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਮੁੱਲ ਅਧਾਰਿਤ ਕਰ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 9. THE PUNJAB ANCIENT, HISTORICAL MONUMENTS ARCHAEOLOGICAL SITES AND CULTURAL HERITAGE MAINTENANCE BOARD BILL, 2013

ਮਾਨਯੋਗ ਸਪੀਕਰ : ਹੁਣ ਸੱਭਿਆਚਾਰਕ ਮਾਮਲੇ ਮੰਤਰੀ ਜੀ, ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸੰਭਾਲ ਬੋਰਡ ਬਿਲ, 2013 ਪੇਸ਼ ਕਰਨ।

ਸਭਿਆਚਾਰਕ ਮਾਮਲੇ ਮੰਤਰੀ ( ਸਰਦਾਰ ਸਰਵਣ ਸਿੰਘ ਫਿਲੌਰ) : ਸ਼੍ਰੀਮਾਨ ਜੀ, ਮੈਂ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸੰਭਾਲ ਬੋਰਡ ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸੰਭਾਲ ਬੋਰਡ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ –

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸੰਭਾਲ ਬੋਰਡ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸੰਭਾਲ ਬੋਰਡ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ–ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਤੋਂ 12

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 12 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ਾਂ 2 ਤੋਂ 12 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

[ਮਾਨਯੋਗ ਸਪੀਕਰ]

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਭਿਆਚਾਰਕ ਮਾਮਲੇ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਸਭਿਆਚਾਰਕ ਮਾਮਲੇ ਮੰਤਰੀ (ਸਰਦਾਰ ਸਰਵਣ ਸਿੰਘ ਫਿਲੌਰ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸੰਭਾਲ ਬੋਰਡ ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸੰਭਾਲ ਬੋਰਡ ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸੰਭਾਲ ਬੋਰਡ ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 10. THE PUNJAB CONTRACT FARMING BILL, 2013

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਜੀ, ਪੰਜਾਬ ਠੇਕੇ ਦੇ ਆਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013 ਪੇਸ਼ ਕਰਨ।

ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪੰਜਾਬ ਠੇਕੇ ਦੇ ਆਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਠੇਕੇ ਦੇ ਆਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਠੇਕੇ ਦੇ ਆਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

ਹਾਂ ਜੀ ਕਾਲੀਆ ਜੀ।

ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) : ਮਾਨਯੋਗ ਸਪੀਕਰ ਸਾਹਿਬ, ਜਿਹੜਾ ਬਿਲ ਅੱਜ ਮੁੱਖ ਮੰਤਰੀ ਜੀ ਨੇ ਪੰਜਾਬ ਠੇਕੇ ਦੇ ਆਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013 ਪੇਸ਼ ਕੀਤਾ ਹੈ, ਇਹ ਬਹੁਤ ਅੱਛਾ ਹੈ। ਇਸ ਦੇ ਨਾਲ ਜਿਹੜਾ ਪੰਜਾਬ ਨੂੰ ਖੜ੍ਹੋਤ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਉਸ ਵਿੱਚ ਜਿਹੜਾ ਰਾਹ ਲੱਭੇਗਾ, ਉਸ ਦੇ ਨਾਲ ਕਿਸਾਨਾਂ ਨੂੰ ਅੱਛੀਆਂ ਕੀਮਤਾਂ ਵੀ ਮਿਲਣਗੀਆਂ। ਲੇਕਿਨ ਇਸ ਦੇ ਵਿੱਚ ਮੇਰੀਆਂ ਕੁਝ ਕਿਊਰੀਜ਼ ਹਨ। ਜਿਹੜੀ 2. ਬੀ ਵਿੱਚ ਡੈਫੀਨੀਸ਼ਨ ਦਿੱਤੀ ਹੈ, ਉਸ ਵਿੱਚ ਲਿਖਿਆ ਹੈ, " Agreement means the ' contract farming agreement' between the buyer, who offers to purchase the produce and the producer, who agrees to produce the crop, under which the production and marketing of an agricultural produce is carried out as per the conditions laid down in the agreement."

ਇਸ ਵਿੱਚ ਜਿਹੜਾ ਐਗਰੀਮੈਂਟ ਕਰਨਾ ਹੈ, ਉਸ ਵਿੱਚ ਪ੍ਰੋਡਿਊਸਰ ਦੀ ਡੈਫੀਨੀਸ਼ਨ ਨਹੀਂ ਦਿੱਤੀ ਗਈ। ਹੁਣ ਜਿਹੜਾ ਮਜ਼੍ਹਾਰਾ ਹੈ, ਕੀ ਉਹ ਕੰਟਰੈਕਟ ਕਰ ਸਕਦਾ ਹੈ ਜਾਂ ਨਹੀਂ ਕਰ ਸਕਦਾ। ਕਿਉਂਕਿ ਜਿਹੜਾ ਮਾਲਕ ਹੈ, ਉਹ ਤਾਂ ਕੰਟਰੈਕਟ ਕਰ ਸਕਦਾ ਹੈ, ਜੇਕਰ ਉਸ ਨੇ ਅੱਗੇ ਜ਼ਮੀਨ ਖੇਤੀ ਲਈ ਦਿੱਤੀ ਹੋਈ ਹੈ ਤਾਂ ਇਹ ਕਲੈਰੀਫਿਕੇਸ਼ਨ ਇਸ ਵਿੱਚ ਨਹੀਂ ਹੈ ਕਿ ਜਿਹੜਾ ਮਜ਼੍ਹਾਰਾ ਹੈ ਉਹ ਅੱਗੇ ਕੰਟਰੈਕਟ ਫਾਰਮਿੰਗ ਕਰ ਸਕਦਾ ਹੈ ਜਾਂ ਨਹੀਂ। ਮੈਂ ਇਹ ਕਲੈਰੀਫਿਕੇਸ਼ਨ ਚਾਹਾਂਗਾ। ਅਦਰਵਾਈਜ਼ ਇਹ ਬਿਲ ਪੰਜਾਬ ਦੇ ਕਿਸਾਨਾਂ ਅਤੇ ਪੰਜਾਬ ਦੇ ਹਿੱਤ ਵਿੱਚ ਹੈ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਠੇਕੇ ਦੇ ਆਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਤੋਂ 33

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 33 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 33 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਠੇਕੇ ਦੇ ਆਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

> ਕਿ ਪੰਜਾਬ ਠੇਕੇ ਦੇ ਆਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

> ਕਿ ਪੰਜਾਬ ਠੇਕੇ ਦੇ ਆਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 11. THE PUNJAB CO-OPERATIVE SOCIETIES (AMENDMENT) BILL, 2013

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਜੀ ਪੰਜਾਬ ਸਹਿਕਾਰੀ ਸੁਸਾਇਟੀਆਂ (ਸੋਧਨਾ) ਬਿਲ, 2013 ਪੇਸ਼ ਕਰਨ।

ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪੰਜਾਬ ਸਹਿਕਾਰੀ ਸੁਸਾਇਟੀਆਂ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਸਹਿਕਾਰੀ ਸੁਸਾਇਟੀਆਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਸਹਿਕਾਰੀ ਸੁਸਾਇਟੀਆਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਝੂੰਦਾਂ ਜੀ।

ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ) : ਮਾਨਯੋਗ ਸਪੀਕਰ ਸਾਹਿਬ, ਕੋਆਪ੍ਰੇਟਿਵ ਸੁਸਾਇਟੀਆਂ ਬਾਰੇ ਜੋ ਇਹ ਬਿਲ ਲਿਆਂਦਾ ਗਿਆ ਹੈ, ਇਸ ਬਾਰੇ ਮੈਂ ਬੇਨਤੀ ਕਰਦਾ ਹਾਂ ਕਿ ਇਸ ਵਿੱਚ ਜੋ ਕੋਆਪਸ਼ਨ ਦਾ ਸਿਸਟਮ ਰੱਖਿਆ ਗਿਆ ਹੈ, ਉਸ ਵਿੱਚ

[ਸਰਦਾਰ ਇਕਬਾਲ ਸਿੰਘ ਝੂੰਦਾਂ]

ਲਿਖਿਆ ਹੈ:

"The committee shall co-opt as members from amongst the persons having an experience in the field of banking, management and finance or having specialization in any field relating to the objects and activities undertaken by such a society."

ਸਪੀਕਰ ਸਾਹਿਬ, ਜਿਹੜੀਆਂ ਸਾਡੀਆਂ ਐਗਰੀਕਲਚਰ ਸੁਸਾਇਟੀਆਂ ਹਨ, ਉਨ੍ਹਾਂ ਵਿੱਚ ਕੋਈ ਛੋਟਾ ਕਿਸਾਨ ਪਿੰਡਾਂ ਵਿੱਚੋਂ ਨਹੀਂ ਲਿਆ ਜਾਂਦਾ ਔਰ ਦੂਸਰਾ ਇਹ ਵੀ ਹੈ ਕਿ ਸੁਸਾਇਟੀਆਂ ਵਿੱਚ ਪਹਿਲਾਂ ਛੋਟੇ ਕਿਸਾਨਾਂ ਨੂੰ ਕੋਆਪਟ ਕਰਨ ਦੀ ਮੱਦ ਹੁੰਦੀ ਸੀ, ਉਹ ਵੀ ਮੈਨੂੰ ਲੱਗਦਾ ਹੈ ਕਿ ਇਨ੍ਹਾਂ ਨੇ ਡਿਲੀਟ ਕਰ ਦਿੱਤੀ ਹੈ। ਛੋਟੇ ਕਿਸਾਨ ਹਨ, ਉਹ ਚੋਣਾਂ ਰਾਹੀਂ ਆ ਨਹੀਂ ਸਕਦੇ ਤੇ ਉਨ੍ਹਾਂ ਦੇ ਨੁਮਾਇੰਦਿਆਂ ਦੀ ਹਰ ਸੁਸਾਇਟੀ ਵਿੱਚ ਇਹ ਪ੍ਰੋਵੀਜ਼ਨ ਸੀ ਕਿ ਦੋ ਮੈਂਬਰ ਛੋਟੇ ਕਿਸਾਨਾਂ ਵਿੱਚੋਂ ਕੋਆਪਟ ਕੀਤੇ ਜਾਣਗੇ ਜਿਨ੍ਹਾਂ ਦੀ ਜ਼ਮੀਨ ਦੋ ਜਾਂ ਢਾਈ ਏਕੜ ਹੈ। ਇਹ ਮੁੱਖ ਮੰਤਰੀ ਸਾਹਿਬ ਨੇ ਬਹੁਤ ਚੰਗਾ ਕੰਮ ਕੀਤਾ ਹੈ ਕਿ ਐਸ.ਸੀ.ਵਰਗ ਨੂੰ ਇਸ ਵਿੱਚ ਨੁਮਾਇੰਦਗੀ ਦਿੱਤੀ ਗਈ ਹੈ। ਇਹ ਵਧਾਈ ਦੇ ਪਾਤਰ ਹਨ ਪਰ ਮੇਰੀ ਬੇਨਤੀ ਹੈ ਕਿ ਛੋਟੇ ਕਿਸਾਨਾਂ ਨੂੰ ਵੀ ਇਸ ਵਿੱਚ ਸ਼ਾਮਲ ਕੀਤਾ ਜਾਵੇ। ਦੂਸਰੀ ਗੱਲ, ਜਿਹੜੀ ਫਾਇਨਾਂਸ, ਬੈਂਕਿੰਗ ਤੇ ਮੈਨੇਜਮੈਂਟ ਦੀ ਗੱਲ ਕੀਤੀ ਹੈ, ਇਸ ਬਾਰੇ ਬਹੁਤ ਲੰਬਾ ਪ੍ਰੋਸੀਜਰ ਬਣਾ ਦਿੱਤਾ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦਾ ਮਾਪ ਦੰਡ ਕੌਣ ਤੈਅ ਕਰੇਗਾ ਕਿ ਫਲਾਣਾ ਵਿਅਕਤੀ ਬੈਂਕਿੰਗ ਜਾਂ ਫਾਇਨਾਂਸ ਵਿੱਚ ਸਪੈਸ਼ਲਾਈਜ਼ ਹੈ ਜਾਂ ਨਹੀਂ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਵਾਸਤੇ ਚੰਗਾ ਪ੍ਰਾਵਧਾਨ ਕਰਨਾ ਚਾਹੀਦਾ ਹੈ। ਇੱਕ ਮੇਰਾ ਹੋਰ ਸੁਝਾਓ ਹੈ ਕਿ ਵੋਟਾਂ ਦੇ ਮਾਮਲੇ ਵਿੱਚ ਲਿਖਿਆ ਹੈ ਕਿ ਚੇਅਰਮੈਨ ਦੀ ਕਾਸਟਿੰਗ ਵੋਟ ਹੋਵੇਗੀ ਔਰ ਜੋ ਨਾਮੀਨੇਟਿਡ ਵਿਅਕਤੀ ਹਨ, ਉਨ੍ਹਾਂ ਦੀ ਵੋਟ ਨਹੀਂ ਹੋਵੇਗੀ। ਜਿਹੜਾ ਸਰਕਾਰੀ ਕਰਮਚਾਰੀ ਹੈ, ਉਸ ਦੀ ਵੋਟ ਹੋਵੇਗੀ ਪਰ ਨਾਮੀਨੇਟਿਡ ਜ਼ਿਮੀਂਦਾਰ ਦੀ ਵੋਟ ਨਹੀਂ ਹੋਵੇਗੀ। ਸੋ, ਮੈਂ ਸਮਝਦਾ ਹਾਂ ਕਿ ਇਹ ਚੰਗੀ ਪਿਰਤ ਨਹੀਂ ਹੈ। ਸਰਕਾਰੀ ਅਧਿਕਾਰੀਆਂ ਦੀ ਵੋਟ ਹੋਣੀ ਤੇ ਇੱਕ ਨਾਮੀਨੇਟ ਵਿਅਕਤੀ ਜਿਹੜਾ ਕਿਸੇ ਵਰਗ ਦੀ ਪ੍ਰਤੀਨਿਧਤਾ ਕਰਦਾ ਹੈ, ਉਸ ਦੀ ਵੋਟ ਨਾ ਹੋਣੀ, ਇਸ ਵਿੱਚ ਵੀ ਸੁਧਾਰ ਹੋਣਾ ਚਾਹੀਦਾ ਹੈ। ਧੰਨਵਾਦ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਸਹਿਕਾਰੀ ਸੁਸਾਇਟੀਆਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ–ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ*

ਕਲਾਜ਼ਾਂ 2 ਤੋਂ 19

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 19 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ਾਂ 2 ਤੋਂ 19 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ–ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

[ਮੁੱਖ ਮੰਤਰੀ]

ਕਿ ਪੰਜਾਬ ਸਹਿਕਾਰੀ ਸੁਸਾਇਟੀਆਂ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਸਹਿਕਾਰੀ ਸੁਸਾਇਟੀਆਂ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਸਹਿਕਾਰੀ ਸੁਸਾਇਟੀਆਂ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 12. THE PRISONS (PUNJAB AMENDMENT) BILL, 2013

ਮਾਨਯੋਗ ਸਪੀਕਰ : ਹੁਣ ਸਰਦਾਰ ਸਰਵਣ ਸਿੰਘ ਫਿਲੌਰ, ਜੇਲ੍ਹ ਮੰਤਰੀ, ਜੇਲ੍ਹਾਂ ਪੰਜਾਬ (ਸੋਧਨਾ) ਬਿਲ, 2●13 ਪੇਸ਼ ਕਰਨਗੇ।

ਜੇਲ੍ਹਾਂ, ਸੈਰ–ਸਪਾਟਾ, ਸਭਿਆਚਾਰਕ ਮਾਮਲੇ ਅਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸਰਵਣ ਸਿੰਘ ਫਿਲੌਰ) : ਸਪੀਕਰ ਸਾਹਿਬ, ਮੈਂ ਜੇਲ੍ਹਾਂ (ਪੰਜਾਬ ਸੋਧਨਾ) ਬਿਲ, 2●13 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਜੇਲ੍ਹਾਂ (ਪੰਜਾਬ ਸੋਧਨਾ) ਬਿਲ, 2●13 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਜੇਲ੍ਹਾਂ (ਪੰਜਾਬ ਸੋਧਨਾ) ਬਿਲ, 2●13 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇ ਕੋਈ ਹੋਵੇ?

ਹਾਂ ਜੀ, ਕਾਲੀਆ ਜੀ।

ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) : ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ The Prisons (Punjab Amendment) Bill, 2013 ਲੈ ਕੇ ਆਏ ਹਨ, ਇਸ ਵਿੱਚ ਹੈ ਕਿ ਜਿਹੜੇ ਕੈਦੀ ਹਨ, ਜੇ ਉਨ੍ਹਾਂ ਕੋਲੋਂ ਕੋਈ ਇਲੈਕਟ੍ਰੋਨਿਕ ਗੈਜੇਟ ਜਾਂ ਮੋਬਾਈਲ

ਫੜੇ ਜਾਂਦੇ ਹਨ ਤਾਂ ਇਸ ਵਿੱਚ ਸਜ਼ਾ ਦਾ ਪ੍ਰਾਵਧਾਨ ਹੈ। ਇਸ ਦੇ ਨਾਲ ਇਹ ਵੀ ਪ੍ਰਸ਼ਨ ਉਠਦਾ ਹੈ ਕਿ ਜੇਲ੍ਹ ਮੋਸਟ ਸਿਕਿਓਰਡ ਹੈ, ਫਿਰ ਜਿਹੜੀ ਪੁਲਿਸ ਹੈ, ਉਸ ਦਾ ਪ੍ਰਬੰਧ ਪੂਰੀ ਤਰ੍ਹਾਂ ਠੀਕ ਨਹੀਂ ਹੈ। ਇਸ ਕਾਰਨ ਇਹ ਬਿਲ ਲਿਆਉਣ ਦੀ ਲੋੜ ਪਈ ਹੈ ਕਿ ਜੇਕਰ ਕੋਈ ਇਲੈਕਟ੍ਰੋਨਿਕ ਮੋਬਾਈਲ ਜਾਂਦਾ ਹੈ, ਕੋਈ ਚੀਜ਼ ਚਲੀ ਜਾਂਦੀ ਹੈ, ਟੈਲੀਫੋਨ ਚਲਿਆ ਜਾਂਦਾ ਹੈ, ਸੋ, ਉਸ ਨਾਤੇ ਜਿਥੇ ਉਸ ਨੂੰ ਸਜ਼ਾ ਦਾ ਪ੍ਰਾਵਧਾਨ ਹੈ, ਜਿਹੜੀ ਜ਼ਿੰਮੇਵਾਰੀ ਹੈ, ਜਿਹੜਾ ਜ਼ਿੰਮੇਵਾਰ ਅਫਸਰ ਹੈ, ਉਸ ਦੇ ਖਿਲਾਫ ਵੀ ਕਾਰਵਾਈ ਹੋਣ ਦਾ ਸਿਸਟਮ ਇਵਾਲਵ ਹੋਵੇ ਤਾਂ ਜੋ ਜਿਥੇ ਪੁਲਿਸ ਅਫਸਰ ਦੀ ਜ਼ਿੰਮੇਵਾਰੀ ਲੱਗ ਜਾਂਦੀ ਹੈ ਕਿ ਅੰਦਰ ਮੋਬਾਈਲ ਫੜਿਆ ਗਿਆ, ਉਸ ਨੂੰ ਸਜ਼ਾ ਦੇ ਦਿਓ। ਫਿਰ ਇਹ ਵੀ ਹੋ ਸਕਦਾ ਹੈ ਕਿ ਮੋਬਾਈਲ ਉਸ ਤੇ ਪਾ ਵੀ ਦਿੱਤਾ ਜਾਵੇ। ਇਸ ਤਰ੍ਹਾਂ ਇਸ ਦਾ ਦੂਸਰਾ ਪਹਿਲੂ ਵੀ ਆ ਜਾਂਦਾ ਹੈ। ਇਸ ਨਾਤੇ ਮਾਨਯੋਗ ਮੰਤਰੀ ਜੀ ਐਡਮਨਿਸਟ੍ਰੇਟਿਵਲੀ ਦੇਖਣ ਕਿ ਜੇਲ੍ਹ ਦਾ ਜਿਹੜਾ ਸਿਸਟਮ ਹੈ, ਉਸ ਨੂੰ ਵੀ ਪਰਾਪਰ ਰਿਵਿਊ ਕੀਤਾ ਜਾਵੇ ਕਿ ਉਥੇ ਇਸ ਢੰਗ ਨਾਲ ਜਿਹੜੀਆਂ ਚੀਜ਼ਾਂ ਜਾਂਦੀਆਂ ਹਨ, ਉਹ ਨਾ ਜਾ ਪਾਉਣ। ਇਸ ਗੱਲ ਦੀ ਇਹਤਿਆਤ ਜ਼ਿਆਦਾ ਜ਼ਰੂਰੀ ਹੈ ਜੀ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਜੇਲ੍ਹਾਂ (ਪੰਜਾਬ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ–ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਜੇਲ੍ਹ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸਰਵਣ ਸਿੰਘ ਫਿਲੌਰ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਜੇਲ੍ਹਾਂ (ਪੰਜਾਬ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਜੇਲ੍ਹਾਂ (ਪੰਜਾਬ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਜੇਲ੍ਹਾਂ (ਪੰਜਾਬ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 13. THE PUNJAB EDUCATIONAL INSTITUTIONS (PROHIBITION OF RAGGING) BILL, 2013

ਮਾਨਯੋਗ ਸਪੀਕਰ : ਅਗਲਾ ਬਿਲ, ਪੰਜਾਬ ਵਿਦਿਅਕ ਸੰਸਥਾਵਾਂ (ਰੈਗਿੰਗ ਤੇ ਰੋਕ) ਬਿਲ, 2013 ਸਰਦਾਰ ਸਿਕੰਦਰ ਸਿੰਘ ਮਲੂਕਾ, ਉਚੇਰੀ ਸਿੱਖਿਆ ਮੰਤਰੀ ਜੀ ਬਿਲ ਪੇਸ਼ ਕਰਨਗੇ।

ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) : ਸ਼੍ਰੀਮਾਨ ਜੀ, ਮੈਂ ਪੰਜਾਬ ਵਿਦਿਅਕ ਸੰਸਥਾਵਾਂ (ਰੈਗਿੰਗ ਤੇ ਰੋਕ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਵਿਦਿਅਕ ਸੰਸਥਾਵਾਂ (ਰੈਗਿੰਗ ਤੇ ਰੋਕ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਵਿਦਿਅਕ ਸੰਸਥਾਵਾਂ (ਰੈਗਿੰਗ ਤੇ ਰੋਕ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ ਜਸਟਿਸ ਜੀ।

ਜਸਟਿਸ ਨਿਰਮਲ ਸਿੰਘ (ਬੱਸੀ ਪਠਾਣਾ, ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਇਹ ਸਿੱਖਿਆ ਸੰਸਥਾਵਾਂ ਵਿੱਚੋਂ ਜਦੋਂ ਬੱਚੇ ਪਹਿਲੀਆਂ ਕਲਾਸਾਂ ਭਾਵ ਫਸਟ ਯੀਅਰ ਵਿੱਚ ਆਉਂਦੇ ਹਨ ਉਨ੍ਹਾਂ ਨਾਲ ਰੈਗਿੰਗ, ਮਖੌਲ ਤੇ ਮੈਂਟਲ ਟਾਰਚਰ ਵੀ ਹੁੰਦੀ ਹੈ। ਇਸ ਕਰਕੇ ਇਹ ਐਜੂਕੇਸ਼ਨ ਮਨਿਸਟਰ ਦਾ ਬਿੱਲ ਲਿਆਉਣਾ ਇਕ ਸ਼ਲਾਘਾਯੋਗ ਕਦਮ ਹੈ ਪਰ ਇਸ ਬਿੱਲ ਵਿੱਚ ਮੈਂ ਵੇਖ ਰਿਹਾ ਹਾਂ ਕਿ ਸੈਕਸ਼ਨ 2 ਵਿੱਚ Anti ragging committee means a Committee as constituted in Section 4. In Section 4, Clause 1 says " every educational institution shall constitute an anti-ragging committee to hear and decide the complaint of the ragging. Sub Section 2 says any person feeling aggrieved of ragging may file a complaint in writing to the anti ragging committee. Who will be the member of the Committe, it has not been mentioned. And in Section 6, the Appellate Authority has been constituted. The members of the Appellate Authority are, it is written here that the Appellate Authority shall consist of the following officers namely Secretary,

[ਜਸਟਿਸ ਨਿਰਮਲ ਸਿੰਘ]

Deprtment of Higher Education, Secretary Department of Technical Education and Industrial Training, Secretary of the Department of Medical Education and Research, Punjab. Certainly this Committee can examine against the decision. Which is the Committee? Which is the original anti-ragging committee? And punishment has also not been prescribed. What punishment that anti-ragging committee can give. This drafting of the Bill has been taken lightly. Without mentioning who will constitute the Committee, Head of the Institution can constitute or who will be the member of that Committee, whether the parents, whether the Principal himself can be a member, whether the parents, whether any lecturer of that institution, who will be the member, will SDM be the member, will Tehsildar be the member, there should be some mentioned about it in Section 4.

ਮਾਨਯੋਗ ਸਪੀਕਰ : ਮਲੂਕਾ ਸਾਹਿਬ, ਜਿਹੜੀ ਉਨ੍ਹਾਂ ਨੇ ਗੱਲ ਕੀਤੀ ਹੈ ਉਹ ਕਾਫੀ ਸੁਣਨ ਵਾਲੀ ਸੀ, ਤੁਸੀਂ ਇਕੱਠਾ ਹੀ ਜਵਾਬ ਦੇ ਦੇਣਾ। ਉਨ੍ਹਾਂ ਦਾ ਕਹਿਣਾ ਸੀ ਕਿ ਕਮੇਟੀ ਕਿਹੜੀ ਹੋਵੇਗੀ, ਉਸ ਕਮੇਟੀ ਨੂੰ ਕੌਣ ਕਾਂਸਟੀਚਿਊਟ ਕਰੇਗਾ। ਦੂਜੀ ਗੱਲ ਉਨ੍ਹਾਂ ਨੇ ਪਨਿਸ਼ਮੈਂਟ ਬਾਰੇ ਕਹੀ ਸੀ। ਹਾਂ ਜੀ, ਸ੍ਰੀ ਸੋਮ ਪ੍ਰਕਾਸ਼ ਜੀ।

ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼): ਸਪੀਕਰ ਸਾਹਿਬ, ਸਰ ਸੈਕਸ਼ਨ 2 ਵਿੱਚ ਕਿਹਾ ਗਿਆ ਹੈ Sir, it is written that Anti Ragging Committee as constituted in Section 4, ਸੈਕਸ਼ਨ 4 ਵਿੱਚ ਕਿਤੇ ਵੀ ਕਮੇਟੀ ਤਾਂ ਹੈ ਹੀ ਨਹੀਂ। ਉਹ ਪਹਿਲਾਂ ਕਾਂਸਟੀਚਿਊਟ ਹੋ ਜਾਣੀ ਚਾਹੀਦੀ ਸੀ, ਕੌਣ-ਕੌਣ ਇਸ ਦੇ ਮੈਂਬਰ ਹੋਣਗੇ, ਇਸ ਬਾਰੇ ਸਪੈਸੇਫਿਕ ਹੋਣਾ ਚਾਹੀਦਾ ਹੈ ਜਦੋਂ ਉਹ ਲਿਖਦਾ ਹੈ as constituted in Section 4 ਜਾਂ ਤਾਂ ਲਿਖ ਦੇਵੇ ਕਿ ਸਰਕਾਰ ਬਾਅਦ ਵਿੱਚ ਕਾਂਸਟੀਚਿਊਟ ਕਰੇਗੀ ਕਿ ਇਸ ਨੂੰ ਆਥੋਰਾਈਜ਼ ਕਰ ਦੇਵੇ ਫਿਰ ਤਾਂ ਕੋਈ ਗੱਲ ਬਨਣੀ ਸੀ ਇਹ ਤਾਂ ਬਿਲਕੁਲ ਜੋ ਆਪਾਂ ਐਕਟ ਦੇ ਸੈਕਸ਼ਨ 2 ਵਿੱਚ ਕੀਤਾ ਹੈ, ਸੈਕਸ਼ਨ 4 ਵਿੱਚ ਅਪੀਅਰ ਹੀ ਨਹੀਂ ਹੁੰਦਾ। ਸੋ, ਐਕਟ ਦਾ ਇਹ ਜਿਹੜਾ ਪਰਪੱਜ਼ ਹੈ, ਉਹ ਡਿਫੀਟ ਹੁੰਦਾ ਹੈ।

**JUSTICE NIRMAL SINGH :** Once we are constituting a Committee as appellate authority, when the original authority is not there, how rules can do so. It will be ultra vires. Making rules is

something else. Section 4 'Anti Ragging Committee, whatever you say in Section 2, Anti Ragging Committee and Committee as constituted in Section 4. Section 4 is the same, every educational institution shall constitute an Anti Ragging Committee to hear and decide the complaint, but who will head that committee. Firstly, if the Principal as head of that Committee, it should have been mentioned in Section 4. Once we are there, no problem, then, once the foundation is not laid down, how can we erect a building without laying down the foundation. First, we will lay down the foundation.

ਸਿੱਖਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ : ਸਪੀਕਰ ਸਾਹਿਬ, ਇਹ ਸਾਰਾ ਕੁਝ ਰੂਲਾਂ ਵਿੱਚ ਆ ਜਾਵੇਗਾ।

**JUSTICE NIRMAL SINGH :** Who will constitute the Committee, ਸਰਕਾਰ ਰੂਲ ਬਣਾ ਦੇਵੇਗੀ, who will be the members of the Committee. Rules cannot provide for that.

ਸਿੱਖਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ: ਸਪੀਕਰ ਸਾਹਿਬ, ਤਿੰਨ ਸੰਸਥਾਵਾਂ ਟੈਕਨੀਕਲ, ਮੈਡੀਕਲ ਅਤੇ ਐਜੂਕੇਸ਼ਨ ਇਸ ਵਿੱਚ ਆਉਂਦੀਆਂ ਹਨ। ਪਹਿਲਾਂ ਥੱਲੇ ਕਾਲਜ ਜਾਂ ਸਕੂਲ ਲੈਵਲ ਤੇ ਕਮੇਟੀਆਂ ਬਣ ਜਾਣਗੀਆਂ, ਉਹ ਸਜ਼ਾ ਤਜਵੀਜ਼ ਕਰਨਗੀਆਂ। ਉਸ ਤੋਂ ਅੱਗੇ ਅਫ਼ਸਰਾਂ ਦੀ ਕਮੇਟੀ ਬਣੇਗੀ, ਉਹ ਰੂਲਾਂ ਅਨੁਸਾਰ ਸਾਰਾ ਦੇਖ ਕੇ....

ਮਾਨਯੋਗ ਸਪੀਕਰ : ਉਹ ਕਹਿ ਰਹੇ ਹਨ ਕਿ ਥੱਲੇ ਜਿਹੜੀ ਕਮੇਟੀ ਬਣਨੀ ਹੈ, ਇਹ ਕੌਣ ਬਣਾਏਗਾ?

ਮੰਤਰੀ : ਥੱਲੇ ਕਾਲਜ ਲੈਵਲ ਤੇ ਬਣਨਗੀਆਂ।

**Mr. Speaker :** Will the Principal appoint the Committee?

ਜਸਟਿਸ ਨਿਰਮਲ ਸਿੰਘ : ਸਵਾਲ ਇਹ ਹੈ ਕਿ ਕਮੇਟੀ ਦੇ ਮੈਂਬਰ ਕੌਣ ਹੋਣਗੇ? ਪ੍ਰਿੰਸੀਪਲ ਹੋਵੇਗਾ, ਵਾਈਸ ਪ੍ਰਿੰਸੀਪਲ ਹੋਵੇਗਾ ਜਾਂ ਪੇਰੈਂਟਸ ਹੋਣਗੇ?

ਮੰਤਰੀ : ਕਾਲਜ ਦੀ ਮੈਨੇਜਮੈਂਟ, ਪ੍ਰਿੰਸੀਪਲ ਅਤੇ ਹੋਰ ਨਾਲ ਚੰਗੀ ਰਿਪਿਊਟ ਵਾਲੇ ਬੰਦੇ, ਚਾਹੇ ਸਾਨੂੰ ਬਾਹਰੋਂ ਲੈਣੇ ਪੈਣ, ਉਨ੍ਹਾਂ ਨੂੰ ਲੈ ਕੇ ਜ਼ਰੂਰ ਵਧੀਆ ਕਮੇਟੀ ਬਣਾਵਾਂਗੇ।

ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) : ਸਪੀਕਰ ਸਾਹਿਬ, ਆਮ ਤੌਰ ਤੇ ਕੀ ਹੁੰਦਾ ਹੈ ਕਿ ਓਲਡ ਸਟੂਡੈਂਟਸ ਨਿਊ ਕਮਰਜ਼ ਦੀ ਰੈਗਿੰਗ ਕਰਦੇ ਹਨ। ਅੱਜ ਦੀ ਤਰੀਕ ਵਿੱਚ ਕੋਈ ਵੀ ਐਜੂਕੇਸ਼ਨਲ ਇੰਸਟੀਚਿਊਟ ਐਸਾ ਨਹੀਂ ਹੈ ਜਿੱਥੇ ਰੈਗਿੰਗ ਅਲਾਊਡ

[ਸ਼੍ਰੀ ਮਨੋਰੰਜਨ ਕਾਲੀਆ]

ਹੋਵੇ। ਰੈਗਿੰਗ ਸਭ ਜਗ੍ਹਾ ਬੈਨਡ ਹੈ। ਲੇਕਿਨ ਦੂਸਰਾ ਪਹਿਲੂ ਇਹ ਹੈ ਕਿ ਸਟੂਡੈਂਟ ਹਨ, ਬੱਚੇ ਦੀ ਇੱਕ ਏਜ਼ ਹੁੰਦੀ ਹੈ, ਉਸ ਵਿੱਚ ਉਹ ਸ਼ਰਾਰਤਾਂ ਵੀ ਕਰਦੇ ਹਨ। ਇਹ ਠੀਕ ਹੈ ਕਿ ਇਸ ਵਿੱਚ ਓਵਰ ਐਕਸਪਲਾਇਟੇਸ਼ਨ ਨਾ ਹੋਵੇ ਪਰ ਇਹ ਵੀ ਨਾ ਹੋਵੇ ਕਿ ਅਸੀਂ ਕੋਈ ਅਜਿਹੀ ਸਜ਼ਾ ਮੁਕੱਰਰ ਕਰ ਦੇਈਏ ਕਿਉਂਕਿ ਆਫ਼ਟਰ ਆਲ ਇਸ ਨਾਲ ਉਸ ਦਾ ਫਿਊਚਰ ਇਨਵਾਲਵਡ ਹੈ। ਇਸ ਗੱਲ ਵਾਸਤੇ ਐਕਟ ਬਣਾਉਣ ਦੀ ਜ਼ਰੂਰਤ ਹੈ? ਕਿਉਂਕਿ ਚੈੱਕ ਐਂਡ ਬੈਲੰਸ ਜਿਹੜਾ ਹੈ ਇਹ ਇੰਸਟੀਚਿਊਸ਼ਨਲ ਲੈਵਲ ਤੇ ਹੀ ਹੋ ਸਕਦਾ ਹੈ। ਇਸ ਵਾਸਤੇ ਇੰਨਾ ਵੱਡਾ ਐਕਟ ਬਣਾਈਏ, ਅਪੀਲ ਕਰੇ ਅਤੇ ਸਜ਼ਾ ਦਿੱਤੀ ਜਾਵੇ। ਵੱਧ ਤੋਂ ਵੱਧ ਕੀ ਹੋਵੇਗਾ, ਜੇਕਰ ਕੋਈ ਬੱਚਾ ਸੁਧਰਦਾ ਨਹੀਂ ਹੈ ਤਾਂ ਵਾਰਨਿੰਗ ਦਿੱਤੀ ਜਾਵੇਗੀ। ਜੇਕਰ ਨਹੀਂ ਸੁਧਰੇਗਾ ਤਾਂ ਕਲਾਸ ਵਿੱਚੋਂ ਕੱਢਿਆ ਜਾਵੇਗਾ? Otherwise he will be terminated from the college. ਸੋ, ਇਸ ਨਾਤੇ ਅਜਿਹਾ ਹੈ ਕਿ ਇਨੈਕਟਮੈਂਟ ਦੀ ਜ਼ਰੂਰਤ ਹੈ ਕਿ ਨਹੀਂ ਇਹ ਵੀ ਇੱਕ ਕੁਐਸਚਨ ਮਾਰਕ ਹੈ। ਆਫ਼ਟਰ ਆਲ ਜਿਹੜੇ ਬੱਚੇ ਹਨ, ਉਹ ਦੇਸ਼ ਅਤੇ ਸਮਾਜ ਦਾ ਭਵਿੱਖ ਹਨ। ਉਨ੍ਹਾਂ ਨੂੰ ਪਿਆਰ ਨਾਲ ਸਮਝਾ ਕੇ ਅਤੇ ਜੇਕਰ ਨਾ ਸਮਝਣ ਤਾਂ ਝਾੜਨ ਨਾਲ ਰਾਹੇ ਪਾਉਣ ਦੀ ਜ਼ਰੂਰਤ ਹੈ। ਇਹ ਨੂੰ ਅਸੀਂ ਇੰਨਾ ਸਟ੍ਰੀਜੈਂਟ ਨਾ ਬਣਾਈਏ ਜਿਸ ਨਾਲ ਬੱਚਾ ਇਹ ਨਾ ਸੋਚੇ ਕਿ ਸਕੂਲ ਵਿੱਚ ਗੁਨਾਹ ਹੋ ਗਿਆ ਕਿਉਂਕਿ ਜੇਕਰ ਅਸੀਂ ਕਹੀਏ ਕਿ ਬੱਚਾ ਸ਼ਰਾਰਤ ਤਾਂ ਕਰਦਾ ਹੈ, ਇਹ ਇੱਕ ਹਿਊਮਨ ਨੇਚਰ ਹੈ। ਹੌਲੀ-ਹੌਲੀ ਜਦੋਂ ਬੱਚਾ ਮੈਚਿਓਰ ਹੋ ਜਾਂਦਾ ਹੈ ਉਹ ਇਸ ਸਟੇਜ ਵਿਚੋਂ ਨਿਕਲ ਜਾਂਦਾ ਹੈ। ਵਿਅਕਤੀ ਨੂੰ ਫੇਰ ਆਪੇ ਹੀ ਸਮਝ ਆ ਜਾਂਦੀ ਹੈ। ਇਸ ਵਾਸਤੇ ਜੇਕਰ ਮਾਨਯੋਗ ਸਿੱਖਿਆ ਮੰਤਰੀ ਜੀ ਜੇਕਰ ਇਸ ਨੂੰ ਦੁਬਾਰਾ ਰਿਵਿਊ ਕਰ ਲੈਣ, ਘੋਖ ਲੈਣ, ਕਾਲਜ ਦੀਆਂ ਮੈਨੇਜਮੈਂਟ ਕਮੇਟੀਆਂ ਨੂੰ ਇਨਵਾਲਵ ਕਰਨ ਕਿਉਂਕਿ ਕਿਸੇ ਵੀ ਕਾਲਜ ਨੇ ਇਸ ਨੂੰ ਅਲਾਓ ਨਹੀਂ ਕੀਤਾ। ਸਾਰੇ ਪਾਸੇ ਇਹ ਬੈਨਡ ਹੈ ਅਤੇ ਕਾਲਜਾਂ ਵਿੱਚ ਇਸ ਵਾਸਤੇ ਸਖ਼ਤ ਕਾਰਵਾਈ ਹੁੰਦੀ ਹੈ। ਸੋ, ਇਸ ਦੀ ਇਨੈਕਟਮੈਂਟ ਦੀ ਅਸੀਂ ਜੇਕਰ ਨਸੈਸਟੀ ਸਮਝਦੇ ਹਾਂ, ਇਸ ਵਾਸਤੇ ਵੀ ਪ੍ਰਸ਼ਨ ਚਿੰਨ੍ਹ ਹੈ।

ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) : ਸਪੀਕਰ ਸਾਹਿਬ, ਇਸ ਦੇ ਵਿੱਚ ਇਹ ਹੈ ਕਿ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਵਿੱਚ ਇੱਕ ਰਿੱਟ ਚਲਦੀ ਹੈ, ਉਸ ਦੇ ਤਹਿਤ ਆਪਾਂ ਨੂੰ ਇਹ ਕਮੇਟੀ ਬਣਾਉਣੀ ਬੜੀ ਜ਼ਰੂਰੀ ਸੀ। ਇਸ ਦੇ ਵਿੱਚ ਥੱਲੇ ਸਜ਼ਾ ਕਾਲਜ ਜਾਂ ਸਕੂਲ ਦੀ ਕਮੇਟੀ ਨੇ ਦੇਣੀ ਹੈ। ਜੇ ਸਜ਼ਾ ਨਾਰਮਲ ਹੋਵੇਗੀ, ਠੀਕ ਹੋਵੇਗੀ ਕਿਉਂਕਿ ਉਸ ਬੱਚੇ ਦਾ ਜੁਰਮ ਦੇਖਣਾ ਪੈਣਾ ਹੈ ਕਿ ਕਿੰਨਾ ਹੈ। ਜੇ ਜ਼ਿਆਦਾ ਜੁਰਮ ਕਰਦਾ ਹੈ, ਕਈ ਥਾਈਂ ਇਹੋ ਜਿਹੇ ਹਾਲਾਤ ਪੈਦਾ ਹੋਏ ਹਨ ਕਿ ਬੱਚੇ ਸੁਸਾਈਡ ਵੀ ਕਰ ਗਏ ਹਨ। ਪਿਛੇ ਜਿਹੇ ਇਹ ਉਦਾਹਰਨਾਂ ਹਿਮਾਚਲ ਵਿੱਚ ਵੀ ਹੋਈਆਂ

ਹਨ ਅਤੇ ਪੰਜਾਬ ਵਿੱਚ ਵੀ ਹੋਈਆਂ ਹਨ। ਸੋ, ਇਸ ਕਰਕੇ ਜੇ ਉਸ ਕਮੇਟੀ ਦੀ ਸਜ਼ਾ ਜ਼ਿਆਦਾ ਹੋਵੇਗੀ ਤਾਂ ਉਹ ਅਪੀਲ ਵਿੱਚ ਚਲਿਆ ਜਾਵੇਗਾ। ਜੇ ਸਜ਼ਾ ਜ਼ਿਆਦਾ ਨਾ ਹੋਵੇਗੀ ਤਾਂ ਉਥੇ ਹੀ ਨਿਪਟਾਰਾ ਹੋ ਜਾਵੇਗਾ। ਮੈਂ ਸਮਝਦਾ ਹਾਂ ਕਿ ਕਮੇਟੀ ਦੀ ਬਣਤਰ ਬਾਰੇ ਦੱਸਣਾ ਸੀ, ਬਣਤਰ ਵਿੱਚ ਪ੍ਰਿੰਸੀਪਲ ਮੇਨ ਹੋਵੇਗਾ, ਉਸ ਦੇ ਨਾਲ ਉਥੋਂ ਕਾਲਜ ਤੋਂ ਲਏ ਹੋਏ ਮੈਂਬਰ ਹੋਣਗੇ ਜੀ।

ਸ਼੍ਰੀ ਮਨੋਰੰਜਨ ਕਾਲੀਆ : ਜੇਕਰ ਵਿੱਚ ਪੇਰੈਂਟਸ ਨੂੰ ਵੀ ਇਨਵਾਲਵ ਕਰ ਲਿਆ ਜਾਵੇ ਅਤੇ ਕੁਝ ਪੀ.ਟੀ.ਏ. ਦੇ ਮੈਂਬਰਾਂ ਨੂੰ ਵੀ ਤਾਂ ਇਹ ਬਿਹਤਰ ਰਹੇਗਾ ਜੀ।

ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ : ਕਰ ਲਵਾਂਗੇ ਜੀ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਵਿਦਿਅਕ ਸੰਸਥਾਵਾਂ (ਰੈਗਿੰਗ ਤੇ ਰੋਕ) ਬਿਲ, 2●13 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ–ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਤੋਂ 9

ਮਾਨਯੋਗ ਸਪੀਕਰ : ਕਿਉਂਜੋ ਕਲਾਜ਼ਾਂ 2 ਤੋਂ 9 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ਾਂ 2 ਤੋਂ 9 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ–ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਿੱਖਿਆ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਵਿਦਿਅਕ ਸੰਸਥਾਵਾਂ (ਰੈਗਿੰਗ ਤੇ ਰੋਕ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਵਿਦਿਅਕ ਸੰਸਥਾਵਾਂ (ਰੈਗਿੰਗ ਤੇ ਰੋਕ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਵਿਦਿਅਕ ਸੰਸਥਾਵਾਂ (ਰੈਗਿੰਗ ਤੇ ਰੋਕ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 14. THE PUNJAB LAWS (SPECIAL PROVISIONS) BILL, 2013

ਮਾਨਯੋਗ ਸਪੀਕਰ : ਹਾਂ ਜੀ, ਅਗਲਾ ਬਿਲ। ਮਾਨਯੋਗ ਉੱਪ ਮੁੱਖ ਮੰਤਰੀ, ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2013 ਪੇਸ਼ ਕਰਨ ।

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪੰਜਾਬ

ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਕਾਲੀਆ ਜੀ।

ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) : ਸਪੀਕਰ ਸਾਹਿਬ, ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2013 ਮਾਨਯੋਗ ਉੱਪ ਮੁੱਖ ਮੰਤਰੀ ਜੀ ਨੇ ਪੇਸ਼ ਕੀਤਾ ਹੈ। ਇਹ ਬੜਾ ਅਹਿਮ ਹੈ ਕਿ ਕਿਉਂਕਿ ਸ਼ਹਿਰ ਦੇ ਆਲੇ ਦੁਆਲੇ ਅਨਆਥੋਰਾਈਜ਼ਡ ਕਲੋਨੀਆਂ ਬਹੁਤ ਤੇਜ਼ੀ ਨਾਲ ਵਧ ਰਹੀਆਂ ਹਨ ਅਤੇ ਇਸ ਦੇ ਨਾਲ ਸ਼ਹਿਰ ਦੇ ਆਲੇ–ਦੁਆਲੇ ਦੀ ਐਗਰੀਕਲਚਰਲ ਲੈਂਡ, ਪੰਜਾਬ ਦੀ ਧਰਤੀ ਬਹੁਤ ਉਪਜਾਊ ਹੈ ਅਤੇ ਜਦੋਂ ਸ਼ਹਿਰ ਦੇ ਨਾਲ ਕੀਮਤਾਂ ਵਧਦੀਆਂ ਹਨ ਤਾਂ ਉਥੇ ਲੈਂਡ ਅੰਡਰ ਕਲਟੀਵੇਸ਼ਨ ਵੇਚ ਕੇ ਉਥੇ ਕਲੋਨੀ ਵਸ ਜਾਂਦੀ ਹੈ। ਇਸ ਨੂੰ ਵੈਸੇ ਡੱਚ ਡਿਜੀਜ਼ ਕਿਹਾ ਗਿਆ ਹੈ ਕਿ ਜਦੋਂ ਵਿਅਕਤੀ ਇੱਕ ਪ੍ਰੋਡਕਟਿਵ ਕੰਮ ਤੋਂ ਅਨਪ੍ਰੋਡਕਟਿਵ ਕੰਮ ਵੱਲ ਚਲਾ ਜਾਂਦਾ ਹੈ ਕਿਉਂਕਿ ਉਸ ਨੂੰ ਲਗਭੱਗ 10 ਤੋਂ 15 ਗੁਣਾਂ ਪੈਸਾ ਉਸ ਕਲੋਨੀਨਾਈਜ਼ੇਸ਼ਨ ਨਾਲ ਮਿਲਦਾ ਹੈ। ਇਸ ਐਕਟ ਦੁਆਰਾ ਰੋਕਥਾਮ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਲੇਕਿਨ ਕੀ ਸਚਮੁੱਚ ਅਸੀਂ ਇਸ ਨੂੰ ਰੋਕ ਪਾਵਾਂਗੇ, ਇਹ ਬੜਾ ਵੱਡਾ ਪ੍ਰਸ਼ਨ ਹੈ, ਕਿਉਂਕਿ ਜਿਹੜਾ ਇਹ ਕਾਨੂੰਨ ਹੈ ਇਸ ਵਿੱਚ ਅਨਅਥੋਰਾਈਜ਼ਡ ਕਲੋਨੀ ਦੀ ਡੈਫੀਨੀਸ਼ਨ ਹੈ, ਉਹ ਕਹਿੰਦਾ ਹੈ ਕਿ Unauthorised Colony means a Colony and includes appartment which has been established by the person of promotor in contravention with the Punjab Appartment and Property Regulation Act. ਇਸ ਦਾ ਮਤਲਬ ਇਹ ਹੈ ਕਿ ਇਕ ਵਿਅਕਤੀ ਹੈ ਉਹ ਅਨਅਥੋਰਾਈਜ਼ਡ ਕਲੋਨੀ ਡਿਵੈਲਪ ਕਰ ਰਿਹਾ ਹੈ ਜਾਂ ਅਪਾਰਟਮੈਂਟ ਬਣਾ ਰਿਹਾ ਹੈ, ਉਸ ਦੇ ਖਿਲਾਫ ਕਾਰਵਾਈ ਹੋਵੇਗੀ। ਕੀ ਅਸਲੀਅਤ ਵਿੱਚ ਇਸ ਤਰ੍ਹਾਂ ਹੁੰਦਾ ਹੈ? ਅਸਲੀਅਤ ਇਹ ਹੈ ਕਿ ਐਗਰੀਕਲਚਰਿਸਟ ਨਾਲ ਐਗਰੀਮੈਂਟ ਕੀਤਾ ਜਾਂਦਾ ਹੈ। ਇਕ ਪਰਸਨ ਜਿਹੜਾ ਪ੍ਰਾਪਰਟੀ ਡਿਵੈਲਪਰ ਹੈ, ਉਹ ਪਿਕਚਰ ਵਿੱਚ ਨਹੀਂ ਆਉਂਦਾ। ਉਸ ਨੇ ਕੀ ਕਰਨਾ ਹੈ, ਉਸ ਨੇ ਆਪਣੇ ਕਿਸੇ ਇੰਪਲਾਈ ਦੇ ਨਾਂ ਪਾਵਰ ਆਫ ਅਟਾਰਨੀ ਲੈਣੀ ਹੈ ਤੇ ਉਸਨੇ ਅੱਗੇ ਰਜਿਸਟਰੀਆਂ ਕਰਵਾ ਦੇਣੀਆਂ ਹਨ। ਰਜਿਸਟਰੀਆਂ ਕਰਵਾਉਣ ਤੋਂ ਬਾਅਦ ਉਥੇ ਜਿਹੜਾ ਵਿਅਕਤੀ ਮਾਲਕ ਬਣ ਗਿਆ ਉਸ ਨੇ ਉਥੇ ਕੰਸਟਰਕਸ਼ਨ ਕਰ ਲੈਣੀ ਹੈ। ਹੁਣ ਇਸ ਐਕਟ

[ਸ਼੍ਰੀ ਮਨੋਰੰਜਨ ਕਾਲੀਆ]

ਦੇ ਅੰਡਰ ਤੁਸੀਂ ਜਿਹੜੀ ਕਾਰਵਾਈ ਕਰਨੀ ਹੈ ਉਹ ਕਿਸ ਤੇ ਕਰੋਗੇ। ਕੀ ਜਿਹੜਾ ਐਗਰੀਕਲਚਰਿਸਟ ਹੈ, ਉਸਦੇ ਖਿਲਾਫ ਜਾਂ ਜਿਸ ਨੇ ਮਕਾਨ ਬਣਾ ਲਿਆ ਉਸ ਦੇ ਖਿਲਾਫ? ਡਿਵੈਲਪਰ ਤਾਂ ਤੁਹਾਨੂੰ ਲੱਭਣਾ ਹੀ ਨਹੀਂ। ਸੋ, ਇਸ ਦੇ ਲਈ, ਮਾਨਯੋਗ ਸਪੀਕਰ ਸਾਹਿਬ, ਇਹ ਗੰਭੀਰ ਮਸਲਾ ਹੈ, ਅੱਜ ਪੰਜਾਬ ਦੀ 38 ਫੀਸਦੀ ਪਾਪੂਲੇਸ਼ਨ ਅਰਬਨਾਈਜ਼ ਹੋ ਚੁੱਕੀ ਹੈ, ਔਰ ਹੁੰਦਾ ਕੀ ਹੈ ਜਦੋਂ ਅਨਅਥੋਰਾਈਜ਼ਡ ਕਲੋਨੀ ਬਣ ਜਾਂਦੀ ਹੈ, ਫਿਰ ਉਹ ਪਾਲੀਟੀਸ਼ੀਅਨ ਦੇ ਮਗਰ ਘੁੰਮਦੇ ਹਨ ਕਿ ਸਾਡਾ ਰਾਸ਼ਨ ਕਾਰਡ ਬਣਾ ਦਿਓ, ਰਾਸ਼ਨ ਕਾਰਡ ਬਣਾ ਦਿੰਦੇ ਹਾਂ। ਰਾਸ਼ਨ ਕਾਰਡ ਬਣਦਾ ਹੈ ਤੇ ਵੋਟ ਬਣ ਜਾਂਦੀ ਹੈ। ਜਦੋਂ ਵੋਟ ਬਣ ਗਈ ਤਾਂ ਉਸ ਨੂੰ ਪਤਾ ਹੈ ਕਿ ਐਮ.ਐਲ.ਏ. ਨੂੰ ਜ਼ਰੂਰਤ ਹੈ ਤਾਂ ਹੁੰਦਾ ਕੀ ਹੈ ਕਿ ਜਿਹੜੀ ਨਜਾਇਜ਼ ਕਲੋਨੀ ਹੈ, ਉਹ ਪਾਲੀਟੀਸ਼ਨ ਦੇ ਗਲ ਪੈ ਜਾਂਦੀ ਹੈ ਕਿ ਭਾਈ ਤੁਸੀਂ ਡਿਵੈਲਪ ਕਰੋ। ਹੁੰਦਾ ਕੀ ਹੈ ਕਿ ਉਸ ਦੇ ਅਸੀਂ ਸਾਰੇ ਹੀ ਸ਼ਿਕਾਰ ਹਾਂ। ਸਥਿਤੀ ਇਹ ਹੈ ਕਿ ਅਨਅਥੋਰਾਈਜ਼ਡ ਕਲੋਨੀਆਂ ਅੱਜ ਵੀ ਬਣਦੀਆਂ ਹਨ। ਇਹ ਜਿਹੜਾ ਐਕਟ ਤੁਸੀਂ ਲੈ ਕੇ ਆ ਰਹੇ ਹੋ ਇਹ ਆਲਰੇਡੀ ਪਹਿਲਾਂ ਵੀ ਇਨ ਅਗਜ਼ਿਸਟੈਂਸ ਹੈ। ਪਹਿਲਾਂ ਵੀ ਕਈ ਐਕਟ ਦੇ ਅੰਡਰ ਇਹ ਕਾਨੂੰਨ ਹੈ ਕਿ ਅਨਅਥੋਰਾਈਜ਼ਡ ਕਲੋਨੀ ਨਹੀਂ ਬਣਾ ਸਕਦੇ, ਇਹ ਪੁੱਡਾ ਦੇ ਅੰਡਰ ਹੈ। ਲੇਕਿਨ ਸਵਾਲ ਇਹ ਹੈ ਕਿ ਇੰਪਲੀਮੈਂਟੇਸ਼ਨ ਦੀ ਅੱਜ ਦੀ ਸਥਿਤੀ ਜਿਹੜੀ ਹੈ ਇਹ ਚਿੰਤਾ ਦਾ ਵਿਸ਼ਾ ਹੈ ਕਿ ਇਸ ਦੀ ਰੋਕਥਾਮ ਕਿਸ ਢੰਗ ਨਾਲ ਕੀਤੀ ਜਾਵੇ। ਜਿਹੜਾ ਡਿਵੈਲਪਰ ਹੈ, ਉਹ ਤੁਹਾਨੂੰ ਨਜ਼ਰ ਨਹੀਂ ਆਉਣਾ। ਜਿਹੜਾ ਐਕਟ ਬਣਿਆ ਉਹ ਹੈ ਅਗੇਂਸਟ ਦੀ ਡਿਵੈਲਪਰ ਕਿ ਜਿਹੜਾ ਡਿਵੈਲਪਰ ਹੈ, ਉਹ ਤੁਹਾਨੂੰ ਲੱਭਣਾ ਨਹੀਂ ਤੇ ਜਦੋਂ ਤੁਸੀਂ ਉਥੇ ਜਾਣਾ ਹੈ ਕਿ ਕਾਰਵਾਈ ਕਿਸ ਦੇ ਖਿਲਾਫ ਕਰਨੀ ਹੈ ਤਾਂ ਉਸਨੇ ਕਹਿਣਾ ਕਿ ਮੈਂ ਤਾਂ ਭਾਈ ਗਰੀਬ ਬੰਦਾ ਹਾਂ, ਮੈਂ ਤਾਂ ਪੈਸੇ ਜੋੜ ਕੇ, ਉਧਾਰ ਲੈ ਕੇ ਆਪਣਾ ਮਕਾਨ ਬਣਾ ਲਿਆ। ਮੈਂ ਆਪਣੀ ਕਲੋਨੀ ਬਣਾ ਲਈ ਹੈ, ਸੋ ਇਸ ਨਾਤੇ ਇਸ ਗੱਲ ਨੂੰ ਕਿ ਆਪਾਂ ਜਿਹੜਾ ਅਨਅਥੋਰਾਈਜ਼ਡ ਕਾਲੋਨਾਈਜ਼ੇਸ਼ਨ ਹੈ, ਉਸ ਨੂੰ ਠੱਲ੍ਹ ਪਾ ਸਕਾਂਗੇ ਕਿ ਨਹੀਂ, ਇਹ ਕੁਐਸਚਨ ਮਾਰਕ ਹੈ। ਤੁਹਾਡੇ ਰਾਹੀਂ ਮਾਨਯੋਗ ਉੱਪ ਮੁੱਖ ਮੰਤਰੀ, ਜਿਹੜੀ ਗੱਲ ਦਾ ਮੈਂ ਖਦਸ਼ਾ ਜ਼ਾਹਿਰ ਕਰ ਰਿਹਾ ਹਾਂ, ਕਿਉਂਕਿ ਇਹ ਗੰਭੀਰ ਸਮੱਸਿਆ ਹੈ, ਇਸ ਗੱਲ ਦੀ ਡੈਲੀਬਰੇਸ਼ਨ ਹੋਣੀ ਚਾਹੀਦੀ ਹੈ। ਇਹ ਐਕਟ ਲਿਆਉਣ ਤੋਂ ਪਹਿਲਾਂ ਜੇ ਆਪਾਂ ਕਿਤੇ ਬੈਠ ਜਾਂਦੇ ਜਾਂ ਕੋਈ ਕਮੇਟੀ ਬਣਾ ਲਈ ਜਾਵੇ ਇਸ ਤੇ ਵਿਚਾਰ ਕਰਨ ਲਈ, ਉਹ ਵੀ ਬਿਹਤਰ ਹੋਵੇਗਾ ਕਿਉਂਕਿ ਇਹ ਬੜੀ ਸੰਜੀਦਾ ਪ੍ਰਾਬਲਮ ਹੈ। ਇਸ ਪ੍ਰਾਬਲਮ ਦਾ ਸਾਹਮਣਾ ਸਰਕਾਰ ਵੀ ਕਰਦੀ ਹੈ ਔਰ ਵਿਧਾਇਕ ਦੇ ਤੌਰ ਤੇ ਔਰ ਮੈਂਬਰ ਪਾਰਲੀਮੈਂਟ ਦੇ ਤੌਰ ਤੇ ਵੀ ਕਰਨਾ ਪੈਂਦਾ ਹੈ ਕਿਉਂਕਿ ਜਦੋਂ ਵੋਟ ਲੈਣੀ ਹੈ ਤਾਂ ਅਗਲਾ ਕਹਿੰਦਾ ਕਿ ਸਾਨੂੰ ਪਾਣੀ ਚਾਹੀਦਾ ਹੈ। ਸੀਵਰੇਜ ਚਾਹੀਦਾ, ਲਾਈਟ ਚਾਹੀਦੀ ਹੈ ਤੇ ਜਿਹੜਾ ਐਕਸਚੈਕਰ ਹੈ, ਸਰਕਾਰ ਦਾ ਸਾਰਾ ਪੈਸਾ ਜਿਹੜਾ ਹੈ, ਉਹ ਅਨਅਥੋਰਾਈਜ਼ਡ

ਕਲੋਨੀਆਂ ਦੇ ਵਿੱਚ ਲਗਦਾ ਹੈ। ਸਰਕਾਰ ਡਿਵੈਲਪਮੈਂਟ ਚਾਰਜਿਜ਼ ਜਿਹੜੇ ਹਨ, ਉਹ ਲੈ ਨਹੀਂ ਪਾਉਂਦੀ। ਅੱਜ ਜੇ ਰੈਵੀਨਿਊ ਗਿਰ ਰਿਹਾ ਹੈ, ਮਿਉਂਸਿਪਲ ਕਮੇਟੀਆਂ ਦਾ ਜਾਂ ਕਾਰਪੋਰੇਸ਼ਨਾਂ ਦਾ ਗਿਰ ਰਿਹਾ ਹੈ, ਉਸ ਦਾ ਇਕ ਵੱਡਾ ਕਾਰਨ ਇਹ ਹੈ ਕਿ ਡਿਵੈਲਪਮੈਂਟ ਚਾਰਜਿਜ਼ ਲੈ ਨਹੀਂ ਪਾਉਂਦੇ ਤੇ ਅਨਅਥੋਰਾਈਜ਼ਡ ਕਲੋਨੀਆਂ ਜਿਹੜੀਆਂ ਹਨ, ਉਹ ਬਣਦੀਆਂ ਜਾ ਰਹੀਆਂ ਹਨ ਔਰ ਉਸ ਤੇ ਕੋਈ ਚੈੱਕ ਨਹੀਂ ਹੈ। ਸੋ, ਇਸ ਤੇ ਕਿਸ ਢੰਗ ਦੇ ਨਾਲ ਕਾਰਵਾਈ ਕੀਤੀ ਜਾਵੇ, ਇਹ ਬੜਾ ਵੱਡਾ ਅਤੇ ਗੰਭੀਰ ਮਸਲਾ ਹੈ। ਸੋ, ਮੇਰੀ ਪ੍ਰਾਰਥਨਾ ਹੈ ਕਿ ਇਸ ਤੇ ਬੇਸ਼ੱਕ ਅੱਜ ਇਸ ਨੂੰ ਭਾਵੇਂ ਅਗਲੇ ਸੈਸ਼ਨ ਵਿੱਚ ਲਿਆ ਜਾਵੇ, ਕੋਈ ਕਮੇਟੀ ਗਠਿਤ ਕਰਕੇ ਕੋਈ ਵਿਚਾਰ ਕੀਤਾ ਜਾਵੇ ਕਿ ਇਸ ਨੂੰ ਅਸੀਂ ਰੋਕ ਕਿਵੇਂ ਸਕਦੇ ਹਾਂ। ਸੋ, ਮੇਰੀ ਪ੍ਰਾਰਥਨਾ ਹੈ ਕਿ ਇਹ ਗੱਲ ਬਹੁਤ ਗੰਭੀਰ ਹੈ, ਲੇਕਿਨ ਇਰਾਦਾ ਬਿਲਕੁਲ ਠੀਕ ਹੈ ਕਿ ਅਨਅਥੋਰਾਈਜ਼ਡ ਕਲੋਨਾਈਜ਼ੇਸ਼ਨ ਰੁਕਣੀਆਂ ਚਾਹੀਦੀਆਂ ਹਨ ਔਰ ਇਸ ਗੱਲ ਦੇ ਵਿੱਚ ਸਾਰੇ ਹੀ ਸੰਜੀਦਾ ਹਨ ਲੇਕਿਨ ਕਿਸ ਢੰਗ ਨਾਲ ਰੁਕਣੀਆਂ ਚਾਹੀਦੀਆਂ ਹਨ, ਇਸ ਗੱਲ ਤੇ ਵਿਚਾਰ ਮੰਥਨ ਦੀ ਜ਼ਰੂਰਤ ਹੈ। ਇਹੀ ਮੇਰੀ ਪ੍ਰਾਰਥਨਾ ਹੈ।

ਉਪ ਮੁੱਖ ਮੰਤਰੀ ( ਸਰਦਾਰ ਸੁਖਬੀਰ ਸਿੰਘ ਬਾਦਲ) : ਸਪੀਕਰ ਸਾਹਿਬ, ਇਹ ਜਿਹੜਾ Punjab Laws (Special Provisions) Bill, 2013 ਹੈ, ਇਹ ਤੁਸੀਂ ਦੇਖਿਆ ਹੋਣਾ ਹੈ ਜਿਵੇਂ ਕਾਲੀਆ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਬਹੁਤ ਜ਼ਿਆਦਾ colonies over the years, illegal colonies establish ਹੋਈਆਂ ਹਨ। ਇੱਕ ਮੰਗ ਪੂਰੇ ਪੰਜਾਬ ਵਿੱਚੋਂ ਆ ਰਹੀ ਸੀ ਕਿ ਇਨ੍ਹਾਂ ਕਲੋਨੀਆਂ ਨੂੰ regularize ਕੀਤਾ ਜਾਵੇ। ਆਮ ਪਬਲਿਕ ਤੋਂ ਵੀ ਇਹ ਮੰਗ ਆਈ ਸੀ, ਕਿਉਂਕਿ ਆਪਾਂ ਤੋੜ ਤਾਂ ਸਕਦੇ ਨਹੀਂ, ਲੱਖਾਂ ਲੋਕ ਵਸ ਗਏ ਹਨ, ਘਰ ਬਣ ਗਏ ਹਨ, ਸਾਰਾ ਕੁਝ ਹੋ ਗਿਆ ਹੈ। ਪਰ ਇੱਕ cut off date, ਇਹ ਜਿਹੜਾ ਐਕਟ ਬਣਾਇਆ ਹੈ it is for regularization of illegal colonies not prevention of legal colonies. ਇਹ ਜਿਹੜਾ ਪ੍ਰੋਵੀਜ਼ਨ ਕੀਤਾ ਹੈ ਸਪੈਸ਼ਲ ਲਾਅ ਦਾ, future ਵਿੱਚ ਜਿਹੜੀਆਂ ਪੁਰਾਣੀਆਂ ਕਲੋਨੀਆਂ ਹਨ, ਉਨ੍ਹਾਂ ਨੂੰ ਰੈਗੂਲਰਾਈਜ਼ ਕਰਨ ਵਾਸਤੇ ਇਹ ਐਕਟ ਲਿਆਂਦਾ ਗਿਆ ਹੈ ਅਤੇ ਐਕਟ ਦੇ ਅੰਦਰ ਇਸ ਦੇ ਵਿੱਚ ਪਾਲਿਸੀ, ਇਸ ਤੋਂ ਬਾਅਦ ਬਣੇਗੀ ਜਿਸ ਦੇ ਵਿੱਚ ਐਗਜ਼ੈਕਟ ਰੂਲਜ਼ ਹੋਣਗੇ ਕਿ ਕੀ-ਕੀ ਪੇਮੈਂਟ ਲਈ ਜਾਏਗੀ ਰੈਗੂਲਰਾਈਜ਼ੇਸ਼ਨ ਵਾਸਤੇ ਜਾਂ ਕਿੰਨਾ-ਕਿੰਨਾ ਏਰੀਆ ਹੋਏਗਾ, ਉਹ ਡਿਟੇਲ ਰੂਲਜ਼ ਬਣਾਏ ਜਾਣਗੇ। This is as per the advice of the legal experts. Speaker Sahib, regarding prevention of future illegal colonies ਅਸੀਂ ਹਾਊਸਿੰਗ ਪਾਲਿਸੀ ਲੈ ਕੇ ਆ ਰਹੇ ਹਾਂ, ਜਿਥੇ ਡਿਟੇਲ ਵਿੱਚ ਦੱਸਿਆ ਜਾਏਗਾ ਕਿ how to prevent illegal colonies from mushrooming again and for this stringent laws will be made

[ਉਪ ਮੁੱਖ ਮੰਤਰੀ]

and stringent action will be taken ਜਿਸ ਦੇ ਵਿੱਚ ਜੇਲ੍ਹ ਟਰਮ ਵੀ ਹੋਏਗੀ, ਹੋਰ ਬੜੀਆਂ penalities ਹੋਣਗੀਆਂ। ਜਿਹੜੀ ਹਾਊਸਿੰਗ ਪਾਲਿਸੀ ਆ ਰਹੀ ਹੈ, ਉਸ ਦੇ ਵਿੱਚ ਲਿਆ ਜਾਏਗਾ but this law which has come today is for regularization of old colonies.

ਮਾਨਯੋਗ ਸਪੀਕਰ : ਧੰਨਵਾਦ ਜੀ।

ਸ਼੍ਰੀ ਮਨੋਰੰਜਨ ਕਾਲੀਆ : ਦੇਖੋ ਸਰ, ਬਹੁਤ ਵਧੀਆ ਹੈ ਕਿ ਰੈਗੂਲਰਾਈਜ਼ੇਸ਼ਨ ਤੁਸੀਂ ਕਰ ਰਹੇ ਹੋ। ਲੇਕਿਨ ਤੁਸੀਂ ਨਾਲ ਸਾਈਡ-ਬਾਇ-ਸਾਈਡ ਚੈੱਕ ਵੀ ਰੱਖੋ। ਅੱਜ ਤੁਸੀਂ ਰੈਗੂਲਰਾਈਜ਼ ਕਰ ਲਈਆਂ ਹਨ। ਇਹ ਵਧਦੀ ਜਾਣੀ ਹੈ। ਇਸ ਨਾਤੇ ਜਿਸ ਕਲਟੀਵੇਟਰ ਨੇ ਜਿਸ ਫਾਰਮਰ ਨੇ ਲੈਂਡ ਵੇਚ ਦਿੱਤੀ, ਉਹ ਫਾਰਮਰ ਨਹੀਂ ਹੈ। ਲੈਂਡ ਵੇਚਣ ਤੋਂ ਬਾਅਦ ਜਾਂ ਤਾਂ ਉਸ ਦੇ ਖਿਲਾਫ ਕਾਰਵਾਈ ਹੋਵੇ ਔਰ ਉਹ ਜਿਹੜੀਆਂ ਇਲਲੀਗਲ ਕਲੋਨੀਆਂ ਹਨ, ਅਸੀਂ ਇੱਕ ਵਾਰ ਰੈਗੂਲਰਾਈਜ਼ ਕਰ ਦਿੱਤੀਆਂ ਤਾਂ ਇਕ ਤਰ੍ਹਾਂ ਤਾਂ ਜਿਹੜਾ ਅਬੈਟਰ ਹੈ ਜਾਂ ਲਾਅ ਵਾਇਓਲੇਟਰ ਹੈ, ਉਸ ਨੂੰ ਅਸੀਂ ਇੱਕ ਪ੍ਰੋਵੀਜ਼ਨ ਦੇ ਰਹੇ ਹਾਂ... ਕਿ ਅਸੀਂ ਰੈਗੂਲਰਾਈਜ਼ ਕਰ ਰਹੇ ਹਾਂ। ਇਸ ਲਈ ਰੋਕਥਾਮ ਜ਼ਰੂਰੀ ਹੈ।

ਮਾਨਯੋਗ ਸਪੀਕਰ : ਧੰਨਵਾਦ ਜੀ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਕਾਨੂੰਨ(ਵਿਸ਼ੇਸ਼ ਉਪਬੰਧ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ਾਂ (2) ਅਤੇ (3)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ਾਂ (2) ਅਤੇ (3) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਤੋਂ 14

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 14 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 14 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮਾਨਯੋਗ ਉਪ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2●13 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 15. THE PUNJAB LOKPAL (AMENDMENT) BILL, 2013

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਜੀ। ਪੰਜਾਬ ਲੋਕਪਾਲ (ਸੋਧਨਾ) ਬਿਲ, 2013 ਪੇਸ਼ ਕਰਨਗੇ।

ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪੰਜਾਬ ਲੋਕਪਾਲ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਲੋਕਪਾਲ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਲੋਕਪਾਲ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ? ਰੌਲਾ ਨਹੀਂ ਪਾਉਣਾ ਜੀ। ਜ਼ਰਾ ਚੁੱਪ ਰਹੋ, ਕਿਰਪਾ ਕਰਕੇ। ਕੋਈ ਹੈ? ਨਹੀਂ ਜੀ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਲੋਕਪਾਲ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਤੋਂ 11

ਮਾਨਯੋਗ ਸਪੀਕਰ : ਕਿਉਂਜੋ ਕਲਾਜ਼ਾਂ 2 ਤੋਂ 11 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 11 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼ਾਂ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਲੋਕਪਾਲ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ-

ਕਿ ਪੰਜਾਬ ਲੋਕਪਾਲ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ-

ਕਿ ਪੰਜਾਬ ਲੋਕਪਾਲ (ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 16. THE PUNJAB LOKPAL (SECOND AMENDMENT) BILL, 2013

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਜੀ, ਪੰਜਾਬ ਲੋਕਪਾਲ (ਦੂਜੀ ਸੋਧਨਾ) ਬਿਲ, 2●13 ਪੇਸ਼ ਕਰਨਗੇ।

ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪੰਜਾਬ ਲੋਕਪਾਲ (ਦੂਜੀ ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਲੋਕਪਾਲ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਲੋਕਪਾਲ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਲੋਕਪਾਲ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ–ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 2

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ–ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਲੋਕਪਾਲ (ਦੂਜੀ ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ–

ਕਿ ਪੰਜਾਬ ਲੋਕਪਾਲ (ਦੂਜੀ ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ–

ਕਿ ਪੰਜਾਬ ਲੋਕਪਾਲ (ਦੂਜੀ ਸੋਧਨਾ) ਬਿਲ, 2●13 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

ਮਾਨਯੋਗ ਸਪੀਕਰ : ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਕੀਤਾ ਜਾਂਦਾ ਹੈ।

* 5.36 ਵਜੇ ਸ਼ਾਮ

(* ਇਸ ਉਪਰੰਤ ਸਦਨ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਗਿਆ।)

APPENDIX

TO

PUNJAB VIDHAN SABHA

DEBATES

Monday, the 25th March, 2013

Vol. IV - No. 10

# STARRED QUESTIONS AND ANSWERS

## ਖੇਡ ਗਰਾਊਂਡ ਦੀ ਜ਼ਮੀਨ ਵੇਚਣਾ

*586. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਸਰਕਾਰੀ ਹਾਈ ਸਕੂਲ, ਬਾੜੇਵਾਲ, ਜ਼ਿਲ੍ਹਾ ਲੁਧਿਆਣਾ ਦੀ ਖੇਡ ਗਰਾਊਂਡ ਦੀ ਜ਼ਮੀਨ ਨੂੰ ਵੇਚ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਸਨ ਅਤੇ ਕਿਸ ਅਧਿਕਾਰੀ ਦੀ ਆਗਿਆ ਨਾਲ ਇਹ ਜ਼ਮੀਨ ਵੇਚੀ ਗਈ ਹੈ?

ਸਰਦਾਰ ਸਿਕੰਦਰ ਸਿੰਘ ਮਲੂਕਾ : ਹਾਂ ਜੀ।

ਸਰਕਾਰੀ ਹਾਈ ਸਕੂਲ ਬਾੜੇਵਾਲ (ਲੁਧਿਆਣਾ) ਦੀ ਇਹ ਜ਼ਮੀਨ ਤੇ ਸਾਲ 1966-67 ਵਿਚ ਪੰਚਾਇਤ ਦੀ ਮਲਕੀਅਤ ਅਤੇ ਕਬਜ਼ਾ ਸੀ। ਇਸ ਉਪਰੰਤ ਜਮ੍ਹਾਂ ਬੰਦੀ ਸਾਲ 1976-77 ਵਿੱਚ ਇੰਤਕਾਲ ਨੰ: 519● ਤਬਦੀਲ ਮਲਕੀਅਤ ਰਾਹੀਂ ਇਹ ਰਕਬਾ ਮਿਊਂਸਿਪਲ ਕਾਰਪੋਰੇਸ਼ਨ, ਲੁਧਿਆਣਾ ਦੇ ਨਾਮ ਤਬਦੀਲ ਹੋ ਗਿਆ।

ਮਾਲ ਵਿਭਾਗ ਦੇ ਰਿਕਾਰਡ ਅਨੁਸਾਰ 1981-82 ਵਿਚ ਇਸ ਜ਼ਮੀਨ ਦੀ ਮਲਕੀਅਤ ਨਗਰ ਨਿਗਮ, ਲੁਧਿਆਣਾ ਦੇ ਨਾਂ ਹੋ ਗਈ। ਕਬਜਾ ਸਰਕਾਰੀ ਪ੍ਰਾਇਮਰੀ ਸਕੂਲ ਦੇ ਨਾਂ ਸੀ। ਇਸਦੇ ਬਾਵਜੂਦ ਇਹ ਖੇਡ ਦਾ ਮੈਦਾਨ ਸਕੂਲ ਤੋਂ ਅੱਧਾ ਕਿਲੋਮੀਟਰ ਦੂਰ ਹੋਣ ਕਾਰਨ ਬੱਚਿਆਂ ਦੇ ਖੇਡਣ ਲਈ ਕਦੇ ਵੀ ਵਰਤਿਆ ਨਹੀਂ ਗਿਆ। ਮਾਲ ਵਿਭਾਗ ਦੇ ਰਿਕਾਰਡ ਅਨੁਸਾਰ ਸਾਲ 2●●6-●7 ਵਿੱਚ ਡਿਪਟੀ ਕਮਿਸ਼ਨਰ-ਕਮ-ਕੁਲੈਕਟਰ ਲੁਧਿਆਣਾ ਦੇ ਹੁਕਮ ਅਤੇ ਕਮਿਸ਼ਨਰ, ਨਗਰ ਨਿਗਮ, ਲੁਧਿਆਣਾ ਦੇ ਪੱਤਰ ਨੰ: 46 ਪੀ.ਐਸ.ਆਰ. ਮਿਤੀ 12-6-●9 ਨੂੰ ਇਹ ਜਗ੍ਹਾ ਦੀ ਮਲਕੀਅਤ ਖਾਤਾ ਨੰ: 1759/218● ਵਿਚ ਇੰਤਕਾਲ ਨੰ: 2817● ਰਾਹੀਂ ਗਲਾਡਾ ਵਿਭਾਗ ਦੇ ਨਾਂ ਤਬਦੀਲ ਕਰ ਦਿੱਤੀ ਗਈ।

ਦਫਤਰ ਜ਼ਿਲ੍ਹਾ ਕੁਲੈਕਟਰ, ਲੁਧਿਆਣਾ ਵੱਲੋਂ ਇਹ ਜ਼ਮੀਨ ਵੇਚਣ ਲਈ 12●●●/-

ਰੁਪਏ ਪ੍ਰਤੀ ਗਜ਼ ਰੇਟ ਨਿਸ਼ਚਿਤ ਕੀਤਾ ਗਿਆ। ਇਸ ਉਪਰੰਤ ਮਿਤੀ 24-2-2●11 ਨੂੰ ਪੁੱਡਾ ਲੁਧਿਆਣਾ ਵੱਲੋਂ ਕਰਵਾਈ ਗਈ ਬੋਲੀ ਰਾਹੀਂ ਇਹ ਜ਼ਮੀਨ ਸ੍ਰੀ ਜਗਜੀਤ ਸਿੰਘ ਪੁੱਤਰ ਸ੍ਰੀ ਬੂਟਾ ਸਿੰਘ, ਸ਼੍ਰੀ ਨਵਿੰਦਰ ਸਿੰਘ ਪੁੱਤਰ ਸ੍ਰੀ ਪਰਮਿੰਦਰ ਸਿੰਘ, ਸ੍ਰੀ ਮਨਿੰਦਰਪਾਲ ਸਿੰਘ ਪੁੱਤਰ ਸ੍ਰੀ ਸਵਰਨਜੀਤ ਸਿੰਘ, ਸ੍ਰੀ ਬਲਰਾਜ ਗਰਗ ਪੁੱਤਰ ਸ੍ਰੀ ਮੇਘ ਰਾਜ, ਸ੍ਰੀ ਬ੍ਰਿਜ ਮੋਹਨ ਪੁੱਤਰ ਸ੍ਰੀ ਦੌਲਤ ਰਾਮ ਅਤੇ ਸ੍ਰੀ ਸੰਚਿਨ ਗੋਇਲ ਪੁੱਤਰ ਸ੍ਰੀ ਗਿਆਨ ਚੰਦ ਗੋਇਲ ਵਾਸੀ 1337, ਫੇਜ-1 ਦੁੱਗਰੀ ਲੁਧਿਆਣਾ ਨੂੰ 18,13,71,3●●/- ਰੁਪਏ (2●●11/- ਰੁਪਏ ਪ੍ਰਤੀ ਵਰਗ ਮੀਟਰ) ਦੇ ਹਿਸਾਬ ਨਾਲ ਵੇਚਿਆ ਗਿਆ ਸੀ। ਇਸ ਥਾਂ ਦੀ ਅਲਾਟਮੈਂਟ ਮਿਲਖ ਅਫਸਰ, ਪੁੱਡਾ ਲੁਧਿਆਣਾ ਵਲੋਂ ਮੀਮੋ ਨੰਃ ਗਲਾਡਾ/ਈ.ਓ./ਲੁਧਿਆਣਾ/681● ਮਿਤੀ 26-●5-2●11 ਰਾਹੀਂ ਕੀਤੀ ਗਈ ਸੀ।

---

## ਜੈੱਟ ਫਾਇਨਾਂਸ ਕੰਪਨੀ, ਮੁਹਾਲੀ ਖਿਲਾਫ ਦਰਜ ਕੇਸ

*9●5 ਸ੍ਰੀ ਤਰਲੋਚਨ ਸਿੰਘ : ਕੀ ਉਪ-ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਾਲ, 2●12 ਦੌਰਾਨ ਜੈੱਟ ਫਾਈਨਾਂਸ ਕੰਪਨੀ, ਫੇਜ਼-6, ਮੁਹਾਲੀ ਦੇ ਮਾਲਕਾਂ ਕਿੰਨੇ ਵਿਅਕਤੀਆਂ ਨੇ ਕੇਸ ਦਰਜ ਕਰਵਾਇਆ ਹੈ;

(ਅ) ਕੀ ਉਕਤ ਕੰਪਨੀ ਦੇ ਮਾਲਕਾਂ ਨੂੰ ਫੜ ਲਿਆ ਗਿਆ ਹੈ ਅਤੇ ਲੋਕਾਂ ਦਾ ਜਮ੍ਹਾਂ ਕਰਵਾਇਆ ਸੋਨਾ ਵੀ ਜ਼ਬਤ ਕਰ ਲਿਆ ਗਿਆ ਹੈ। ਜੇਕਰ ਅਜਿਹਾ ਹੈ ਤਾਂ ਪੀੜਤ ਵਿਅਕਤੀਆਂ ਨੂੰ ਉਕਤ ਸੋਨਾ ਕਦੋਂ ਤੱਕ ਵਾਪਸ ਕਰ ਦਿੱਤਾ ਜਾਵੇਗਾ?

ਸਰਦਾਰ ਸੁਖਬੀਰ ਸਿੰਘ ਬਾਦਲ : (ੳ) ਸਾਲ, 2●12 ਦੌਰਾਨ ਜੈਟ ਫਾਇਨਾਂਸ ਕੰਪਨੀ, ਮੁਹਾਲੀ ਦੇ ਮਾਲਕਾਂ ਖਿਲਾਫ ਕੁੱਲ 8 ਵਿਅਕਤੀਆਂ ਨੇ 4 ਮੁਕੱਦਮੇ ਦਰਜ ਕਰਵਾਏ ਹਨ।

(ਅ) ਦੋਸ਼ੀ ਵਿਅਕਤੀ ਵਿੱਚੋਂ ਕੰਪਨੀ ਦੀ ਕੇਵਲ ਮਾਲਕਣ ਡੌਲੀ ਅਰੋੜਾ ਨੂੰ ਗ੍ਰਿਫਤਾਰ ਕੀਤਾ ਜਾ ਚੁੱਕਾ ਹੈ ਅਤੇ ਮਾਲਕ ਦੀਪਕ ਅਰੋੜਾ ਅਤੇ ਬਾਕੀ ਦੋਸ਼ੀਆਂ ਦੇ ਖਿਲਾਫ ਪੀ.ਓ. ਦੀ ਕਾਰਵਾਈ ਚਲ ਰਹੀ ਹੈ ਅਤੇ ਦੋਸ਼ੀਆਂ ਨੂੰ ਗ੍ਰਿਫਤਾਰ ਕਰਨ ਦੀ ਹਰ ਸੰਭਵ ਕੋਸ਼ਿਸ਼ ਕੀਤੀ ਜਾ ਰਹੀ ਹੈ। ਕੁੱਲ 622.451 ਗ੍ਰਾਮ ਸੋਨਾ ਜ਼ਬਤ ਕੀਤਾ ਗਿਆ ਹੈ। ਪੀੜਤ ਵਿਅਕਤੀਆਂ ਦਾ ਕੁੱਲ 459.84● ਗ੍ਰਾਮ ਸੋਨਾ ਕੋਰਟ ਦੇ ਹੁਕਮਾਂ ਅਨੁਸਾਰ ਵਾਪਸ ਕੀਤਾ ਜਾ ਚੁੱਕਾ ਹੈ ਅਤੇ ਬਾਕੀ ਦਾ 162 ਗ੍ਰਾਮ 611 ਮਿਲੀ ਗ੍ਰਾਮ ਸੋਨਾ ਬਾਕੀ ਰਹਿੰਦੇ ਮੁਦਈ

ਮੁਕੱਦਮਾ ਵੱਲੋਂ ਕੋਰਟ ਨੂੰ ਅਪਲਾਈ ਕਰਨ ਅਤੇ ਕੋਰਟ ਵੱਲੋਂ ਮੁਨਾਸਬ ਹੁਕਮ ਪਾਸ ਹੋਣ ਤੇ ਵਾਪਸ ਕੀਤਾ ਜਾਵੇਗਾ।

---

ਸਰਕਾਰੀ ਸੇਵਾਵਾਂ ਵਿੱਚ ਰਾਖਵੇਂਕਰਨ ਸਬੰਧੀ ਬੈਕਲਾਗ

*938. ਸਰਦਾਰ ਸਾਧੂ ਸਿੰਘ
ਸਰਦਾਰ ਅਜਾਇਬ ਸਿੰਘ ਭੱਟੀ } : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕਰਮਚਾਰੀਆਂ ਲਈ ਸਰਕਾਰੀ ਸੇਵਾਵਾਂ ਵਿੱਚ ਰਾਖਵੇਂਕਰਨ ਸਬੰਧੀ 15-●1-2●13 ਤੱਕ ਕਿੰਨਾ ਬੈਕਲਾਗ ਹੈ?

(ਅ) ਮਾਰਚ, 2●●7 ਤੋਂ ਉਕਤ ਬੈਕਲਾਗ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ?

ਸਰਦਾਰ ਗੁਲਜਾਰ ਸਿੰਘ ਰਣੀਕੇ : (ੳ) ਪੰਜਾਬ ਸਰਕਾਰ ਦੇ ਹਰੇਕ ਮਹਿਕਮੇ ਵਲੋਂ

ਵਿੱਚ ਰਾਖਵਾਂਕਰਨ) ਐਕਟ, 2●●6" ਦੀ ਧਾਰਾ 11(1) ਅਨੁਸਾਰ ਰਾਖਵਾਂਕਰਨ ਸਬੰਧੀ ਹਰੇਕ ਅੰਗਰੇਜ਼ੀ ਕੈਲੰਡਰ ਸਾਲ ਦੇ ਅਖੀਰ ਤੱਕ ਬੈਕਲਾਗ ਸਬੰਧੀ ਰਿਕਾਰਡ ਤਿਆਰ ਕਰਨਾ ਹੁੰਦਾ ਹੈ। ਇਸ ਲਈ ਸਬੰਧਿਤ ਮਹਿਕਮਾ ਹੀ ਇਸ ਬਾਰੇ ਦੱਸ ਸਕਦਾ ਹੈ।

(ਅ) ਮਾਰਚ 2●●7 ਤੱਕ ਬੈਕਲਾਗ ਨੂੰ ਪੂਰਾ ਕਰਨ ਸਬੰਧੀ ਵੀ ਸੰਬੰਧਿਤ ਵਿਭਾਗ ਹੀ ਚੁੱਕੇ ਗਏ ਕਦਮਾਂ ਬਾਰੇ ਦੱਸ ਸਕਦਾ ਹੈ।

---

ਅਨਾਜ ਦੀ ਖਰੀਦ ਤੇ ਟੈਕਸ ਲਗਾਉਣਾ

*896. ਸ਼੍ਰੀ ਬ੍ਰਹਮਾ ਮਹਿੰਦਰਾ : ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿਚ ਅਨਾਜ ਦੀ ਖਰੀਦ ਤੇ ਲਗਾਏ ਗਏ ਟੈਕਸ ਦੇ ਵੇਰਵੇ ਕੀ ਹਨ;

(ਅ) ਕੀ ਉਪਰੋਕਤ ਟੈਕਸ ਦੇ ਬੋਝ ਨੂੰ ਘਟਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ : ਰਾਜ ਵਿਚ ਅਨਾਜ ਦੀ ਖਰੀਦ ਤੇ ਲਗਾਏ ਜਾਂਦੇ ਟੈਕਸਾਂ ਦਾ ਵੇਰਵਾ ਨਿਮਨਲਿਖਤ ਹੈ :

(ੳ)

| ਲੜੀ ਨੰ: | ਮੱਦ | ਟੈਕਸ ਦੀ ਦਰ % | ਵਿਸ਼ੇਸ਼ ਕਥਨ |
|---|---|---|---|
| 1. | ਪ੍ਰਚੇਜ਼ ਟੈਕਸ/ ਵੈਟ | 5% | ਆਬਕਾਰੀ ਤੇ ਕਰ ਵਿਭਾਗ ਪੰਜਾਬ ਵਲੋਂ ਲਗਾਇਆ ਅਤੇ ਇਕੱਤਰ ਕੀਤਾ ਜਾਂਦਾ ਹੈ। |
| 2. | ਆਈ.ਡੀ.ਫੀਸ/ ਸੈਸ | 3% | ਵਿੱਤ ਵਿਭਾਗ ਪੰਜਾਬ ਵਲੋਂ ਲਗਾਇਆ ਜਾਂਦਾ ਹੈ ਅਤੇ ਆਬਕਾਰੀ ਕਰ ਵਿਭਾਗ ਪੰਜਾਬ ਵਲੋਂ ਇਕੱਤਰ ਕੀਤਾ ਜਾਂਦਾ ਹੈ। |
| 3. | ਮਾਰਕੀਟ ਫੀਸ | 2% | ਮਾਰਕੀਟ ਫੀਸ ਅਤੇ ਆਰ.ਡੀ.ਐਫ. ਖੇਤੀਬਾੜੀ ਵਿਭਾਗ ਪੰਜਾਬ ਵਲੋਂ Punjab Agricultural Produce Markets Act, 1961 ਤਹਿਤ ਲਗਾਇਆ ਜਾਂਦਾ ਹੈ ਅਤੇ ਮਾਰਕੀਟ ਕਮੇਟੀ ਵਲੋਂ ਇਕੱਤਰ ਕੀਤਾ ਜਾਂਦਾ ਹੈ। ਇੱਥੇ ਦੱਸਿਆ ਜਾਂਦਾ ਹੈ ਕਿ ਜਿਸ ਸਮੇਂ ਕਣਕ ਦੀ ਪ੍ਰੋਸੈਸਿੰਗ ਇੰਡਸਟਰੀਜ਼ ਵਲੋਂ ਆਟਾ, ਬਰੈਡ, ਬਿਸਕੁਟ, ਪਾਸਤਾ, ਨੂਡਲਸ ਲਈ ਖਰੀਦ ਕੀਤੀ ਜਾਂਦੀ ਹੈ ਤਾਂ ਉਸ ਖਰੀਦ ਕੀਤੇ ਅਨਾਜ ਤੇ ਮਾਰਕੀਟ ਫੀਸ ਅਤੇ ਆਰ.ਡੀ.ਐਫ. ਨੂੰ ਕਰ ਮੁਕਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਉਕਤ ਐਕਟ ਅਧੀਨ ਲਾਇਸੰਸੀ ਡੀਲਰ ਤੋਂ ਮਿੱਥੇ ਨਿਰਧਾਰਿਤ ਮੁੱਲ ਤੋਂ ਉੱਤੇ ਬਾਸਮਤੀ ਦੀ ਪੈਡੀ ਦੀ ਖਰੀਦ ਤੇ ਵੀ ਮਾਰਕੀਟ ਫੀਸ ਅਤੇ ਆਰ.ਡੀ.ਐਫ. ਤੋਂ ਇਹਨਾਂ ਵਿਭਾਗਾਂ ਵਲੋਂ ਛੋਟ ਦਿੱਤੀ ਗਈ ਹੈ। |
| 4. | ਆਰ.ਡੀ.ਐਫ. | 2% | |
| 5. | ਜੋੜ | 12% | |

(ਅ) ਇਨ੍ਹਾਂ ਸਬੰਧਿਤ ਵਿਭਾਗਾਂ ਵਲੋਂ ਦੱਸਿਆ ਗਿਆ ਹੈ ਕਿ ਹਾਲ ਦੀ ਘੜੀ ਅਨਾਜ ਦੀ ਖਰੀਦ ਤੇ ਇਨ੍ਹਾਂ ਟੈਕਸਾਂ ਨੂੰ ਘੱਟ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

# UNSTARRED QUESTION AND ANSWER

## ਦਰਜਾ ਚਾਰ ਕਰਮਚਾਰੀਆਂ ਨੂੰ ਵਰਦੀ ਭੱਤਾ ਦੇਣਾ

55. ਜਸਟਿਸ ਨਿਰਮਲ ਸਿੰਘ : ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿਚ ਦਰਜਾ ਚਾਰ ਕਰਮਚਾਰੀਆਂ ਨੂੰ ਪਿਛਲੇ ਤਿੰਨ ਸਾਲਾਂ ਵਿਚ ਸਾਲਵਾਰ ਕਿੰਨਾ ਵਰਦੀ ਭੱਤਾ ਦਿੱਤਾ ਗਿਆ ਹੈ;

(ਅ) ਕੀ ਦਰਜਾ ਚਾਰ ਕਰਮਚਾਰੀਆਂ ਨੂੰ ਆਪਣੀ ਡਿਊਟੀ ਸਮੇਂ ਵਰਦੀਆਂ ਪਾਉਣ ਲਈ ਸਰਕਾਰ ਵਲੋਂ ਕੋਈ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ।

ਜੇਲ੍ਹਾਂ ਤੇ ਸਭਿਆਚਾਰਕ ਮਾਮਲੇ ਮੰਤਰੀ (ਸਰਦਾਰ ਸੋਹਣ ਸਿੰਘ ਠੰਡਲ) :

(ੳ) ਰਾਜ ਵਿਚ ਦਰਜਾ ਚਾਰ ਕਰਮਚਾਰੀਆਂ ਨੂੰ ਪਿਛਲੇ ਤਿੰਨ ਸਾਲਾਂ ਵਿਚ ਸਾਲਵਾਰ ਹੇਠ ਅਨੁਸਾਰ ਵਰਦੀ ਭੱਤਾ ਦਿੱਤਾ ਗਿਆ।

| ਲੜੀ ਨੰ: | ਸਾਲ | ਰਕਮ |
|---|---|---|
| 1. | 2●1●-●● | 3,●●,88,985 |
| 2. | 2●11-12 | 2,89,6●,859 |
| 3. | 2●12-13 | 3,75,●9,●89 |

(ਅ) ਦਰਜਾ ਚਾਰ ਕਰਮਚਾਰੀਆਂ ਨੂੰ ਆਪਣੀ ਡਿਊਟੀ ਸਮੇਂ ਵਰਦੀਆਂ ਪਾਉਣ ਲਈ ਸਰਕਾਰ ਵੱਲੋਂ ਸਮੇਂ-ਸਮੇਂ ਤੇ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ, ਜਿਨ੍ਹਾਂ ਦਾ ਵੇਰਵਾ ਹੇਠ ਅਨੁਸਾਰ ਹੈ :

| | | |
|---|---|---|
| 1. | ਨੰ.3/2/92-1ਪਸ/1156, ਮਿਤੀ 27.●7.1992 | ਅਨੁਲੱਗ ੳ |
| 2. | ਨੰ. 7/1/●4-4ਪਸ/6●8, ਮਿਤੀ 16.●5.2●●5 | ਅਨੁਲੱਗ ਅ |
| 3. | ਨੰ. 7/1/●4-4ਪਸ/75●, ਮਿਤੀ ●8.●8.2●●6 | ਅਨਲੱਗ ੲ |

ਅਨੁਲੱਗ 'ੳ'

ਨੰ: 3/2/92-9 ਪ.ਸ./1156

ਪੰਜਾਬ ਸਰਕਾਰ

ਛਪਾਈ ਤੇ ਲਿਖਣ ਸਮੱਗਰੀ ਵਿਭਾਗ

ਸੇਵਾ ਵਿਖੇ,

ਪੰਜਾਬ ਦੇ ਸਮੂਹ ਵਿਭਾਗਾਂ ਦੇ ਮੁੱਖ ਅਧਿਕਾਰਾਂ/
ਡਵੀਜ਼ਨਾਂ ਦੇ ਕਮਿਸ਼ਨਰ/ਡਿਪਟੀ ਕਮਿਸ਼ਨਰ/
ਜ਼ਿਲ੍ਹੇ ਦੇ ਸੈਸ਼ਨ ਜੱਜ ਅਤੇ ਸਬ ਡਿਵੀਜ਼ਨਲ ਅਫਸਰ (ਸਿਵਲ)।

ਮਿਤੀ ਚੰਡੀਗੜ੍ਹ 27, ਜੁਲਾਈ, 1992.

ਵਿਸ਼ਾ : ਰਾਜ ਦੇ ਸਰਕਾਰੀ ਦਫਤਰਾਂ ਦੇ ਦਰਜਾ ਚਾਰ ਕਰਮਚਾਰੀਆਂ ਵਲੋਂ ਡਿਊਟੀ ਸਮੇਂ ਵਰਦੀਆਂ ਨਾ ਪਾ ਕੇ ਆਉਣ ਬਾਰੇ।

****

ਸ੍ਰੀਮਾਨ ਜੀ,

ਉਪਰੋਕਤ ਵਿਸ਼ੇ ਤੇ ਸਟੈਂਡਿੰਗ ਕਮੇਟੀ ਆਨ ਯੂਨੀਫਾਰਮ ਅਤੇ ਲਿਵਰੀਜ਼ ਦੀ 15ਵੀਂ ਮੀਟਿੰਗ ਜੋ ਮਿਤੀ 25-6-92 ਨੂੰ ਵਿੱਤ ਕਮਿਸ਼ਨਰ (ਕਰ) ਜੀ ਦੀ ਪ੍ਰਧਾਨਗੀ ਹੇਠ ਹੋਈ, ਵਿਚ ਰਾਜ ਦੇ ਦਰਜਾ ਚਾਰ ਕਰਮਚਾਰੀਆਂ ਵੱਲੋਂ ਦਫਤਰ ਵਰਦੀਆਂ ਨਾ ਪਾ ਕੇ ਆਉਣ ਦੇ ਮਾਮਲੇ ਨੂੰ ਬੜੀ ਗੰਭੀਰਤਾ ਨਾਲ ਵਿਚਾਰਿਆ ਗਿਆ ਅਤੇ ਇਹ ਫੈਸਲਾ ਕੀਤਾ ਗਿਆ ਕਿ ਪੰਜਾਬ ਦੇ ਸਮੂਹ ਵਿਭਾਗਾਂ ਵਲੋਂ ਉਨ੍ਹਾਂ ਅਧੀਨ ਕੰਮ ਕਰਦੇ ਦਰਜਾ ਚਾਰ ਕਰਮਚਾਰੀਆਂ ਨੂੰ ਦਫਤਰ ਵਰਦੀਆਂ ਪਾ ਕੇ ਆਉਣ ਸਬੰਧੀ ਸਖਤ ਹਦਾਇਤਾਂ ਕੀਤੀਆਂ ਜਾਣ ਤਾਂ ਜੋ ਕੋਈ ਵੀ ਦਰਜਾ ਚਾਰ ਕਰਮਚਾਰੀ ਦਫਤਰ, ਬਗੈਰ ਵਰਦੀ ਤੋਂ, ਨਾ ਆਵੇ। ਇਸ ਲਈ ਆਪ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਆਪ ਦੇ ਵਿਭਾਗਾਂ ਦੇ ਦਰਜਾ ਚਾਰ ਕਰਮਚਾਰੀਆਂ ਨੂੰ ਵਰਦੀਆਂ ਪਾ ਕੇ ਆਉਣ ਯਕੀਨੀ ਬਣਾਇਆ ਜਾਵੇ।

ਸਹੀ/-

ਅਧੀਨ ਸਕੱਤਰ

ਪਿਠਅੰਕਣ ਨੰ: 3/2/92-1ਪ.ਸ./1157 ਮਿਤੀ 27 ਜੁਲਾਈ, 1992

ਇਸਦਾ ਇਕ ਉਤਾਰਾ ਸਮੂਹ ਵਿੱਤੀ ਕਮਿਸ਼ਨਰ ਅਤੇ ਪ੍ਰਬੰਧਕੀ ਸਕੱਤਰਾਂ, ਪੰਜਾਬ ਸਰਕਾਰ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਹਿਤ ਭੇਜਿਆ ਜਾਂਦਾ ਹੈ।

ਸਹੀ/-

ਅਧੀਨ ਸਕੱਤਰ

ਅਨੁਲੱਗ 'ਅ'

ਨੰ: 7/1/●4-9 ਪ.ਸ./●8, ਮਿਤੀ 16/5/●5

ਪੰਜਾਬ ਸਰਕਾਰ
ਛਪਾਈ ਤੇ ਸਟੇਸ਼ਨਰੀ ਵਿਭਾਗ
(ਛਪਾਈ ਤੇ ਸਟੇਸ਼ਨਰੀ ਸ਼ਾਖਾ)

ਸੇਵਾ ਵਿਖੇ,

1. ਪੰਜਾਬ ਰਾਜ ਦੇ ਸਮੂਹ ਵਿਭਾਗਾਂ ਦੇ ਮੁੱਖੀ
2. ਡਵੀਜ਼ਨਾਂ ਦੇ ਕਮਿਸ਼ਨਰ
3. ਸਮੂਹ ਡਿਪਟੀ ਕਮਿਸ਼ਨਰ
4. ਉੱਪ ਮੰਡਲ ਅਫਸਰ (ਸਿਵਲ)

ਵਿਸ਼ਾ : ਰਾਜ ਦੇ ਸਰਕਾਰੀ ਦਫਤਰਾਂ ਦੇ ਗਰੁੱਪ 'ਡੀ' (ਦਰਜਾ-4) ਕਰਮਚਾਰੀਆਂ ਵਲੋਂ ਡਿਊਟੀ ਸਮੇਂ ਵਰਦੀ ਪਾ ਕੇ ਆਉਣ ਬਾਰੇ।

****

ਸ੍ਰੀਮਾਨ ਜੀ,

ਮੈਨੂੰ ਆਪ ਜੀ ਦਾ ਧਿਆਨ ਉਪਰੋਕਤ ਵਿਸ਼ੇ ਵੱਲ ਦਿਵਾਉਣ ਅਤੇ ਇਹ ਕਹਿਣ ਦੀ ਹਦਾਇਤ ਹੋਈ ਹੈ ਕਿ ਸਰਕਾਰ ਦੇ ਧਿਆਨ ਵਿੱਚ ਆਇਆ ਹੈ ਕਿ ਰਾਜ ਸਰਕਾਰ ਦਫਤਰਾਂ ਵਿੱਚ ਗਰੁੱਪ 'ਡੀ' (ਦਰਜਾ-4) ਦੇ ਕਰਮਚਾਰੀਆਂ ਅਕਸਰ ਦਫਤਰਾਂ ਵਿੱਚ ਵਰਦੀ ਪਾ ਕੇ ਡਿਊਟੀ ਤੇ ਹਾਜ਼ਰ ਨਹੀਂ ਹੁੰਦੇ। ਸਰਕਾਰ ਵਲੋਂ ਇਸ ਵਰਗ ਦੇ ਕਰਮਚਾਰੀਆਂ ਨੂੰ ਵਰਦੀਆਂ ਅਤੇ ਹੋਰ ਲਿਵਰੀਜ਼ ਸਰਕਾਰੀ ਖਰਚੇ ਤੇ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ ਜਿਸ ਮੰਤਵ ਲਈ ਇਹਨਾਂ ਕਰਮਚਾਰੀਆਂ ਦੀਆਂ ਵਰਦੀਆਂ ਤੇ ਖਰਚਾ ਕੀਤਾ ਜਾ ਰਿਹਾ ਹੈ, ਉਸ ਮੰਤਵ ਦੀ ਪੂਰਤੀ ਨਹੀਂ ਹੋ ਰਹੀ ਹੈ। ਸਰਕਾਰ ਵਲੋਂ ਇਹਨਾਂ ਕਰਮਚਾਰੀਆਂ ਵਲੋਂ ਦਫਤਰਾਂ ਵਿਚ ਵਰਦੀ ਪਾ ਕੇ ਨਾ ਆਉਣ ਦੇ ਮਾਮਲੇ ਨੂੰ ਗੰਭੀਰਤਾ ਨਾਲ ਲਿਆ ਗਿਆ ਹੈ। ਇਸ ਲਈ ਹਦਾਇਤ ਕੀਤੀ ਜਾਂਦੀ ਹੈ ਕਿ ਦਫਤਰਾਂ ਵਿੱਚ ਇਨ੍ਹਾਂ ਕਰਮਚਾਰੀਆਂ ਵਲੋਂ ਵਰਦੀ ਪਾ ਕੇ ਆਉਣਾ ਯਕੀਨੀ ਬਣਾਇਆ ਜਾਵੇ ਅਤੇ ਸਰਕਾਰ ਦੇ ਇਸ ਫੈਸਲੇ ਨੂੰ ਸਖਤੀ ਨਾਲ ਲਾਗੂ ਕੀਤਾ ਜਾਵੇ। ਜੇਕਰ ਕੋਈ ਕਰਮਚਾਰੀ ਦਫਤਰ ਵਰਦੀ ਪਾ ਕੇ ਨਹੀਂ ਆਉਂਦਾ ਤਾਂ ਉਸਦੀ ਵਰਦੀ ਤੇ ਹੋਣ ਵਾਲੇ ਖਰਚੇ ਦੀ ਵਸੂਲੀ ਉਸ ਪਾਸੋਂ ਕੀਤੀ ਜਾਵੇ।

2. ਇਹ ਹਦਾਇਤਾਂ ਵਿੱਚ ਵਿਭਾਗ ਦੇ ਆਈ.ਡੀ. ਨੰ: 12/2/2●●3-4 ਵਿਪ੍ਰ 2/1262 ਮਿਤੀ 16-3-●5 ਰਾਹੀਂ ਦਿੱਤੀ ਸਲਾਹ ਤੇ ਸਨਮੁੱਖ ਜਾਰੀ ਕੀਤੀਆਂ ਜਾਂਦੀਆਂ ਹਨ।

ਸਹੀ/-

ਅਧੀਨ ਸਕੱਤਰ

ਇਸ ਦਾ ਇਕ ਉਤਾਰਾ ਰਾਜ ਸਰਕਾਰ ਦੇ ਸਮੂਹ ਵਿੱਤੀ ਕਮਿਸ਼ਨਰਾਂ/ਪ੍ਰਮੁੱਖ ਸਕੱਤਰ ਨੂੰ ਇਸ ਮਾਮਲੇ ਤੇ ਵਿੱਤ ਵਿਭਾਗ ਵੱਲੋਂ ਉਹਨਾਂ ਦੇ ਅੰ:ਵਿ:ਪ:ਨੰ: 12/2/2●13-14 ਵਿਪ 2/1262 ਮਿਤੀ 16-3-●5 ਰਾਹੀਂ ਭੇਜੀ ਗਈ ਸਲਾਹ ਜੋ ਕਿ ਹੇਠ ਲਿਖੇ ਅਨੁਸਾਰ ਹੈ ਉਹਨਾਂ ਅਧੀਨ ਵਿਭਾਗ ਨੂੰ ਹਦਾਇਤਾਂ ਜਾਰੀ ਕਰਨ ਲਈ ਭੇਜੀ ਜਾਂਦੀ ਹੈ :-

ਜਾਵੇ ਕਿ ਉਹ ਆਪਣੇ ਅਧੀਨ ਵਰਦੀਆਂ ਦੇ ਪਾਤਰ ਕਰਮਚਾਰੀਆਂ ਨੂੰ ਵਰਦੀਆਂ ਪਹਿਨਣ ਨੂੰ ਸੁਨਿਸ਼ਚਿਤ ਕੀਤਾ ਜਾਵੇ ਕਿ ਵਿਭਾਗੀ ਮੁੱਖੀ ਇਹ ਯਕੀਨੀ ਬਣਾਵੇਗਾ ਕਿ ਸਬੰਧਤ ਕਰਮਚਾਰੀ ਦਫਤਰੀ ਸਮੇਂ ਵਰਦੀ ਪਹਿਨ ਕੇ ਦਫਤਰ ਆਵੇ ਅਤੇ ਜੇਕਰ ਉਹ ਅਜਿਹਾ ਨਹੀਂ ਕਰਦਾ (ਕਰਦੇ) ਤਾਂ ਵਰਦੀ ਦੇਣ ਬਾਰੇ ਹੋਣ ਵਾਲੇ ਖਰਚੇ ਦੀ ਵਸੂਲੀ ਉਨ੍ਹਾਂ ਕੋਲੋਂ ਕੀਤੀ ਜਾਵੇ।

ਸਹੀ/-

ਅਧੀਨ ਸਕੱਤਰ

ਸੇਵਾ ਵਿਖੇ

ਸਮੂਹ ਵਿੱਤੀ ਕਮਿਸ਼ਨਰ/ਪ੍ਰਮੁੱਖ ਸਕੱਤਰ ਅਤੇ
ਪ੍ਰਬੰਧਕੀ ਸਕੱਤਰ, ਪੰਜਾਬ ਰਾਜ।

ਅੰ:ਵਿ:ਪ:ਨੰ: 7/1/94-A ਪਸ/6●9 ਮਿਤੀ : 16.5.●5

ਅਨੁਲੱਗ 'ੲ'

ਨੰਬਰ 7/1/04-4ਪਸ/750

ਪੰਜਾਬ ਸਰਕਾਰ
ਛਪਾਈ ਤੇ ਲਿਖਣ ਸਮੱਗਰੀ ਵਿਭਾਗ
(ਛਪਾਈ ਤੇ ਲਿਖਣ ਸਮੱਗਰੀ ਸ਼ਾਖਾ)

ਸੇਵਾ ਵਿਖੇ,

ਪੰਜਾਬ ਸਰਕਾਰ ਦੇ ਸਮੂਹ ਵਿਭਾਗਾਂ ਦੇ ਮੁੱਖੀ,
ਡਵੀਜ਼ਨਾਂ ਦੇ ਕਮਿਸ਼ਨਰ,
ਡਿਪਟੀ ਕਮਿਸ਼ਨਰ ਅਤੇ
ਉਪ-ਮੰਡਲ ਅਫਸਰ (ਸਿਵਲ)

ਮਿਤੀ; ਚੰਡੀਗੜ੍ਹ : 8-8-2006

ਵਿਸ਼ਾ : ਰਾਜ ਦੇ ਸਰਕਾਰੀ ਦਫਤਰਾਂ ਦੇ ਗਰੁੱਪ 'ਡੀ' (ਦਰਜਾ-4) ਕਰਮਚਾਰੀਆਂ ਵਲੋਂ ਡਿਊਟੀ ਸਮੇਂ ਵਰਦੀ ਪਾ ਕੇ ਆਉਣ ਬਾਰੇ।

ਸ੍ਰੀਮਾਨ/ਸ੍ਰੀਮਤੀ ਜੀ,

ਮੈਨੂੰ ਆਪ ਜੀ ਦਾ ਧਿਆਨ ਉਪਰੋਕਤ ਵਿਸ਼ੇ ਤੇ ਸਰਕਾਰ ਦੇ ਪੱਤਰ ਨੰਬਰ 7/1/04-4ਪਸ/395, ਮਿਤੀ 27-3-2006 ਵੱਲ ਦਿਵਾਉਣ ਅਤੇ ਇਹ ਕਹਿਣ ਦੀ ਹਦਾਇਤ ਹੋਈ ਹੈ ਕਿ ਉਸ ਪੱਤਰ ਰਾਹੀਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਅਨੁਸਾਰ ਆਪ ਜੀ ਨੂੰ ਇਹ ਯਕੀਨੀ ਬਣਾਉਣ ਲਈ ਬੇਨਤੀ ਕੀਤੀ ਗਈ ਸੀ ਕਿ ਜਿਹੜੇ ਕਰਮਚਾਰੀਆਂ ਨੂੰ ਸਰਕਾਰ ਵਲੋਂ ਵਰਦੀਆਂ ਦਿੱਤੀਆਂ ਜਾਂਦੀਆਂ ਹਨ ਉਹ ਦਫਤਰ ਵਰਦੀ ਪਹਿਨ ਕੇ ਆਉਂਦੇ ਹਨ ਪਰ ਵੇਖਣ ਵਿੱਚ ਆਇਆ ਹੈ ਕਿ ਉੱਕਤ ਦਰਸਾਈਆਂ ਹਦਾਇਤਾਂ ਦੇ ਬਾਵਜੂਦ ਕਰਮਚਾਰੀ ਦਫਤਰ ਵਰਦੀ ਪਹਿਨ ਕੇ ਨਹੀਂ ਆਉਂਦੇ ਹਨ।

2. ਵਰਦੀਆਂ ਲਈ ਕੱਪੜਾ ਦੇਣ ਸਬੰਧੀ ਕੰਟਰੋਲਰ ਆਫ ਸਟੋਰਜ਼ ਵਲੋਂ ਕਰਮਚਾਰੀਆਂ ਦੀਆਂ ਵਰਦੀਆਂ ਲਈ ਹਰ ਸਾਲ ਟੈਂਡਰ ਕਾਲ ਕਰਕੇ ਵਰਦੀਆਂ ਲਈ ਕੱਪੜਾ ਅਤੇ ਵਰਦੀਆਂ ਦੀਆਂ ਹੋਰ ਆਈਟਮਾਂ ਸਪਲਾਈ ਕਰਨ ਵਾਲੀਆਂ ਫਰਮਾਂ/ਮਿੱਲਾਂ ਨਿਸ਼ਚਿਤ ਕੀਤੀਆਂ ਜਾਂਦੀਆਂ ਹਨ। ਨਿਸ਼ਚਿਤ ਕੀਤੀਆਂ ਮਿੱਲਾਂ ਤੋਂ ਹੀ ਪੰਜਾਬ ਸਰਕਾਰ ਦੇ ਸਮੂਹ ਵਿਭਾਗਾਂ ਵਲੋਂ ਆਪੋ ਆਪਣੇ ਵਰਦੀ ਲਈ ਪਾਤਰ ਕਰਮਚਾਰੀਆਂ ਲਈ ਕੱਪੜਾ ਅਤੇ ਹੋਰ ਆਈਟਮਾਂ ਖਰੀਦ ਕੇ ਮੁਹੱਈਆ ਕਰਵਾਈਆਂ ਜਾਂਦੀਆਂ ਹਨ ਪਰ ਵੇਖਣ ਵਿੱਚ ਆਇਆ ਹੈ ਕਿ ਦਫਤਰਾਂ ਵਲੋਂ ਵਰਦੀਆਂ ਤੇ ਪਾਤਰ ਕਰਮਚਾਰੀਆਂ ਨੂੰ ਕੱਪੜਾ ਆਦਿ ਖਰੀਦ ਕੇ

ਦੇਣ ਦੀ ਜਗ੍ਹਾ ਵਰਦੀ ਦੀ ਕੀਮਤ ਦੇ ਟੋਕਨ ਜਾਰੀ ਕਰ ਦਿੱਤੇ ਜਾਂਦੇ ਹਨ ਅਤੇ ਕਰਮਚਾਰੀ ਕੱਪੜਾ ਖਰੀਦਣ ਦੀ ਬਜਾਏ ਆਪਣੇ ਮਨ-ਪਸੰਦ ਦੀਆਂ ਵਸਤਾਂ ਖਰੀਦ ਲੈਂਦੇ ਹਨ ਅਤੇ ਦਫਤਰ ਵਰਦੀ ਪਹਿਨ ਕੇ ਆਉਣ ਦਾ ਸਿਲਸਿਲਾ ਖਤਮ ਹੋ ਰਿਹਾ ਹੈ।

3. ਇਕ ਕੁਰੀਤੀ ਨੂੰ ਰੋਕਣ ਲਈ ਸਮੂਹ ਵਿਭਾਗਾਂ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਆਪੋ-ਆਪਣੇ ਵਰਦੀ ਲਈ ਪਾਤਰ ਕਰਮਚਾਰੀਆਂ ਨੂੰ ਖੁਦ ਸਬੰਧਤ ਮਿੱਲਾਂ ਤੋਂ ਕੱਪੜਾ ਅਤੇ ਹੋਰ ਆਈਟਮਾਂ ਖਰੀਦ ਕੇ ਮੁਹੱਈਆ ਕਰਵਾਉਣ ਅਤੇ ਟੋਕਨ ਜਾਰੀ ਨਾ ਕੀਤੇ ਜਾਣ ਤਾਂ ਕਿ ਵਰਦੀਆਂ ਦੇ ਪਾਤਰ ਕਰਮਚਾਰੀ ਦਫਤਰ ਵਰਦੀ ਪਹਿਨ ਕੇ ਆਉਣਾ ਜ਼ਰੂਰੀ ਸਮਝਣ।

ਵਿਸ਼ਵਾਸ ਪਾਤਰ
ਸਹੀ/-
ਉਪ-ਸਕੱਤਰ

ਇਸ ਦਾ ਇੱਕ ਉਤਾਰਾ ਸਮੂਹ ਵਿੱਤੀ ਕਮਿਸ਼ਨਰ/ਪ੍ਰਮੁੱਖ ਸਕੱਤਰ ਅਤੇ ਪ੍ਰਬੰਧਕੀ ਸਕੱਤਰਾਂ ਨੂੰ ਇਸ ਵਿਭਾਗ ਦੇ ਅੰ:ਵਿ:ਪ: ਨੰਬਰ 7/1/04-4ਪਸ/396 ਮਿਤੀ 27-3-06 ਦੇ ਹਵਾਲੇ ਵਿੱਚ ਸੂਚਨਾ ਅਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

-ਸਹੀ-
ਉਪ-ਸਕੱਤਰ

ਸੇਵਾ ਵਿਖੇ

ਸਮੂਹ ਵਿੱਤੀ ਕਮਿਸ਼ਨਰ/ਪ੍ਰਮੁੱਖ ਸਕੱਤਰ
ਅਤੇ ਪ੍ਰਬੰਧਕੀ ਸਕੱਤਰ, ਪੰਜਾਬ ਸਰਕਾਰ।

ਅੰ:ਵਿ:ਪੱਤਰ ਨੰਬਰ 7/1/04-4ਪਸ/751 ਮਿਤੀ : 8-10-2006

